ਕਿਸਾਨ ਸੰਘਰਸ਼ ਨੂੰ ਸਮਰਪਿਤ ਅੰਕ...

# ਵਰਿਆਮ


੪੯ਵਾਂ ਸਾਲ

ਦਸੰਬਰ-੨੦੨੦,

ਜਨਵਰੀ-੨੦੨੧


## ਭਰਮ

ਤੂੰ ਕੀ ਸੋਚਨੈ ਠੰਡ ਤੋਂ ਡਰਨਗੇ ਇਹ,
ਪੋਹ ਦੀ ਰਾਤ ਨੂੰ ਪੈਲੀਆਂ ਭਰਨ ਵਾਲੇ।
ਨੰਗੇ ਪੈਰੀਂ ਲਤਾੜਦੇ ਕੱਕਰਾਂ ਨੂੰ,
ਕਦੋਂ ਪੈਰ ਨੇ ਇਹਨਾਂ ਦੇ ਠਰਨ ਵਾਲੇ।
ਠੱਕਾ ਇਹਨਾਂ ਨੂੰ ਕਰੇ ਬੇਚੈਨ ਕਿੱਦਾਂ,
ਇਹ ਨੇ ਹਿੱਕ ਉੱਤੇ ਝੱਖੜ ਜਰਨ ਵਾਲੇ।
ਇਹ ਤਾਂ ਸ਼ੇਰ ਉਲੰਘਦੇ ਰੋਜ ਸੁੱਤੇ,
ਗਿੱਦੜ ਭੱਬਕੀਆਂ ਤੋਂ ਕਿੱਥੇ ਡਰਨ ਵਾਲੇ ।

-ਲਖਵਿੰਦਰ ਬਾਜਵਾ

40/-

# ਵਰਿਆਮ

ਦਸੰਬਰ ੨੦੨੦- ਜਨਵਰੀ-੨੦੨੧

ਜਿਲਦ-੪੯

ਅੰਕ- ੨-੩

ਬਾਨੀ ਸੰਪਾਦਕ

ਸ੍ਰ. ਜਗਦੀਸ਼ ਸਿੰਘ 'ਵਰਿਆਮ'

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਮੋਬਾਇਲ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City


E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਸ੍ਰੀ ਸਤਿਗੁਰੂ ਉਦੈ ਸਿੰਘ ਜੀ ਵੱਲੋਂ

# ਅਪੀਲ

ਸ੍ਰੀ ਭੈਣੀ ਸਾਹਿਬ, 27 ਨਵੰਬਰ 2020



ਅੱਜ ਪੰਜਾਬ ਅਤੇ ਹਰਿਆਣਾ ਦੇ ਕਿਸਾਨਾਂ ਦਾ ਮਸਲਾ ਬਹੁਤ ਜ਼ਿਆਦਾ ਉਲਝਦਾ ਜਾ ਰਿਹਾ ਹੈ। ਇਸ ਨੂੰ ਆਪਾਂ ਜ਼ਿਆਦਾ ਉਲਝਣ ਨਾ ਦੇਈਏ। ਉਹ ਵੀ ਸੱਚੇ ਹਨ। ਇੱਥੇ ਬਹੁਤ ਸਾਰੇ ਜਿੰਮੀਦਾਰ ਭਰਾ ਬੈਠੇ ਹਨ। ਕੋਈ ਏਨਰੋਲਮੈਂਟ ਦੀ ਗੱਲ ਕਰਦਾ ਹੈ, ਕੋਈ ਫਸਲੀ ਚੱਕਰ ਦੀ ਗੱਲ ਕਰਦਾ ਹੈ। ਇੱਕ ਇਨਸਾਨ ਨੂੰ, ਇੱਕ ਕਿਸਾਨ ਨੂੰ ਆਪਣੀ ਰੋਟੀ ਤੱਕ ਮਤਲਬ ਹੈ। ਯੂ.ਪੀ., ਬਿਹਾਰ ਜਾਂ ਹੋਰ ਬਹੁਤ ਸਾਰੇ ਰਾਜਾਂ ਵਿੱਚ ਧਾਨ 1000 ਜਾਂ 1200 ਰੁਪਏ ਵਿਕਦਾ ਹੈ ਤਾਂ ਸਾਨੂੰ ਪੰਜਾਬ ਵਿੱਚ 1800 ਜਾਂ 1900 ਰੁਪਏ ਮਿਲ ਰਿਹਾ ਹੈ। ਉਸ ਕਰਕੇ ਪੰਜਾਬ ਦਾ ਕਿਸਾਨ ਖੁਸ਼ਹਾਲ ਹੈ। ਤੇ ਜੇਕਰ ਸਾਡੇ ਵੀ ਇਹੋ ਕੁਝ ਹੋ ਗਿਆ, ਸਰਕਾਰੀ ਮੰਡੀਆਂ ਖਤਮ ਹੋ ਗਈਆਂ, ਸਰਕਾਰੀ ਖਰੀਦ ਬੰਦ ਹੋ ਗਈ ਤਾਂ ਸਾਡੇ ਪੰਜਾਬ, ਹਰਿਆਣਾ ਵਿੱਚ ਵੀ ਯੂ.ਪੀ., ਬਿਹਾਰ ਵਾਲੇ ਹਾਲਾਤ ਨਾ ਹੋ ਜਾਣ, ਜਿੱਥੇ ਸਾਨੂੰ ਵੀ ਕੰਮ ਕਰਨ ਲਈ ਬਾਹਰ ਜਾਣਾ ਪਵੇ। ਅੱਗੇ ਵੀ ਕਿਸਾਨ ਦੇ ਹਾਲਾਤ ਚੰਗੇ ਨਹੀਂ ਸਨ। ਮੈਂ ਬੇਨਤੀ ਕਰਾਂ ਕਿ ਮੈਂ ਬੜੀ ਦੁਨੀਆਂ ਵਿੱਚ ਫਿਰ ਕੇ ਵੇਖਿਆ ਹੈ। ਕਿਸਾਨ ਨੂੰ ਸਾਰੀ ਦੁਨੀਆਂ ਵਿੱਚ ਇੱਕ ਸੁਰਖਿਆ ਦਿੱਤੀ ਜਾਂਦੀ ਹੈ। ਬੇਸ਼ਕ ਤੁਸੀਂ ਅਮਰੀਕਾ ਦਾ ਕਿਸਾਨ ਦੇਖ ਲਉ, ਯੂਰੋਪ ਦਾ ਕਿਸਾਨ ਦੇਖ ਲਉ, ਉਹਨਾਂ ਨੂੰ ਆਪਣੇ ਆਪ ਤੇ ਨਹੀਂ ਛੱਡਿਆ ਜਾਂਦਾ, ਉਹਨਾਂ ਨੂੰ ਸਰਕਾਰਾਂ ਸੁਰਖਿਆ ਪ੍ਰਦਾਨ ਕਰਦੀਆਂ ਨੇ। ਅਕਸਰ ਜੋ ਅਸੀਂ ਖਾਣਾ ਹੈ, ਉਹਨਾਂ ਨੇ ਹੀ ਪੈਦਾ ਕਰਨਾ ਹੈ। ਸੋ ਮੈਂ ਸਰਕਾਰ ਕੋਲ ਇਹਨਾਂ ਕਿਸਾਨਾਂ ਦੀ ਗੱਲ ਪਹੁੰਚਾਉਣਾ ਚਾਹੁੰਦਾ ਹਾਂ। ਪੰਜਾਬੀ ਹੁੰਦਿਆਂ ਹੋਇਆਂ, ਕਿਸਾਨ ਹੁੰਦਿਆਂ ਹੋਇਆਂ ਆਪਾਂ ਇਸ ਮਸਲੇ ਨੂੰ ਬੈਠ ਕੇ ਹਲ ਕਰੀਏ, ਇਸ ਨੂੰ ਹੋਰ ਗੁੰਝਲਦਾਰ ਨਾ ਹੋਣ ਦੇਈਏ।

ਸੰਪਾਦਕੀ

# ਕਿਸਾਨ ਅੰਦੋਲਨ ਤੋਂ ਜਨ ਅੰਦੋਲਨ

ਕਿਸਾਨ – ਇਸ ਦੁਨੀਆਂ ਦਾ ਅੰਨਦਾਤਾ, ਜੋ ਸਦੀਆਂ ਤੋਂ ਆਪਣੇ ਪਿੰਡੇ ਤੇ ਜੇਠ-ਹਾੜ ਦਾ ਤਾਪ, ਸੌਣ-ਭਾਦੋਂ ਦਾ ਮੀਂਹ ਅਤੇ ਪੋਹ ਮਾਘ ਦਾ ਪਾਲਾ ਹੰਡਾਉਂਦਾ ਆ ਰਿਹਾ ਹੈ। ਅੱਧੀ ਤੋਂ ਵੱਧ ਦੁਨੀਆਂ ਉਸ ਵਕਤ ਸੌਂ ਰਹੀ ਹੁੰਦੀ ਹੈ, ਜਦੋਂ ਪਹੁ ਫੁਟਾਲੇ ਤੋਂ ਪਹਿਲਾਂ ਹੀ ਉਠ ਕੇ ਕਿਸਾਨ ਆਪਣੇ ਖੇਤਾਂ ਵੱਲ ਨੂੰ ਚਾਲੇ ਪਾ ਦਿੰਦਾ ਹੈ ਅਤੇ ਸੋਨੇ ਰੰਗੀ ਕਣਕ ਉਗਾਉਣ ਦੇ ਕੰਮ ਵਿੱਚ ਜੁੱਟ ਜਾਂਦਾ ਹੈ ਜਿਸਨੂੰ ਉਹ ਆਪਣੇ ਧੀਆਂ ਪੁੱਤਾਂ ਵਾਂਗ ਹੀ ਪਾਲਦਾ ਤੇ ਪਲੋਸਦਾ ਹੈ। ਉਹ ਜ਼ਮੀਨ ਨੂੰ ਆਪਣੀ ਮਾਂ ਮੰਨਦਾ ਹੈ, ਜਿਸਦੀ ਉਪਜਾਊ ਸ਼ਕਤੀ ਕਰੋੜਾਂ ਲੋਕਾਂ ਦੀ ਭੁੱਖ ਮਿਟਾਉਂਦੀ ਹੈ। ਕਿਸਾਨ ਦਾ ਜੀਵਨ ਔਕੜਾਂ ਭਰਿਆ ਹੁੰਦਾ ਹੈ ਅਤੇ ਪਰਮਾਤਮਾ ਦੀ ਮਿਹਰ ਹੀ ਉਸਦੀ ਫਸਲ ਦੀ ਚੰਗੀ ਪੈਦਾਵਾਰ ਦਾ ਅਧਾਰ ਹੁੰਦੀ ਹੈ। ਉਹ ਹਮੇਸ਼ਾ ਪਰਮਾਤਮਾ ਅੱਗੇ ਇਹੀ ਅਰਦਾਸ ਕਰਦਾ ਹੈ ਕਿ ਇਸ ਸਾਲ ਬਰਸਾਤ ਠੀਕ ਮਿਕਦਾਦ ਵਿੱਚ ਹੋ ਜਾਵੇ ਤਾਂ ਜੋ ਉਸਦੀ ਮਿਹਨਤ ਸਫਲ ਹੋਵੇ। ਏਸੇ ਸਬਰ, ਸਿਦਕ, ਮਿਹਨਤ ਅਤੇ ਅਰਦਾਸ ਦੇ ਪਹੀਆਂ ਨਾਲ ਉਸਦੇ ਜੀਵਨ ਦੀ ਗੱਡੀ ਤੁਰੀ ਜਾਂਦੀ ਹੈ। ਸਾਨੂੰ ਸ਼ਹਿਰੀਆਂ ਨੂੰ ਤੇ ਇਸ ਗੱਲ ਦਾ ਅੰਦਾਜ਼ਾ ਵੀ ਨਹੀਂ ਕਿ ਉਹਨਾਂ ਨੂੰ ਕਿਹੜੀਆਂ ਕਿਹੜੀਆਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਕਿਸਾਨਾਂ ਦੀਆਂ ਇਹਨਾਂ ਖੂਬੀਆਂ ਕਰਕੇ ਅਸੀਂ ਉਹਨਾਂ ਦੀ ਕਦਰ ਤਾਂ ਕਰਦੇ ਹਾਂ ਪਰ ਜਾਣੇ ਅਨਜਾਣੇ ਉਹਨਾਂ ਦੀਆਂ ਜ਼ਰੂਰਤਾਂ ਨੂੰ ਅੱਖੋਂ ਪਰੋਖੇ ਵੀ ਕਰ ਜਾਂਦੇ ਹਾਂ।

ਸਾਲ 1965 ਵਿੱਚ ਭਾਰਤ ਦੇ ਪ੍ਰਧਾਨ ਮੰਤਰੀ ਪਦ ਤੇ ਆਸੀਨ ਸ੍ਰੀ ਲਾਲ ਬਹਾਦੁਰ ਸ਼ਾਸਤਰੀ ਨੇ "ਜੈ ਜਵਾਨ ਜੈ ਕਿਸਾਨ" ਦਾ ਨਾਅਰਾ ਦੇ ਕੇ ਜਵਾਨਾਂ ਤੇ ਕਿਸਾਨਾਂ ਦੀ ਅਹਿਮੀਅਤ ਦੱਸੀ ਸੀ। ਦੇਸ਼ ਦੇ ਫੌਜੀ ਜਵਾਨ ਜਿੱਥੇ ਦੇਸ਼ ਦੀ ਸਰਹੱਦ ਦੀ ਰਾਖੀ ਕਰਦੇ ਹਨ, ਉੱਥੇ ਕਿਸਾਨ ਆਪਣੀ ਹੱਡ ਭੰਨਵੀਂ ਮਿਹਨਤ ਨਾਲ ਅੰਨ ਸਬਜ਼ੀਆਂ ਪੈਦਾ ਕਰਕੇ ਸਾਰੇ ਦੇਸ਼ ਦਾ ਢਿੱਡ ਭਰਦੇ ਹਨ। ਦੇਸ਼ ਦੇ ਜਵਾਨਾਂ ਤੇ ਸਾਨੂੰ ਮਾਣ ਹੈ। ਉਹਨਾਂ ਦੀ ਬਹਾਦਰੀ ਲਈ ਸਰਕਾਰ ਉਹਨਾਂ ਨੂੰ ਕਈ ਸਨਮਾਨ ਪ੍ਰਦਾਨ ਕਰਦੀ ਹੈ, ਪਰ ਮੈਨੂੰ ਨਹੀਂ ਲਗਦਾ ਕਿ ਕਦੇ ਕਿਸੇ ਆਮ ਕਿਸਾਨ ਨੂੰ ਸਰਕਾਰ ਨੇ ਉਸਦੀ ਮਿਹਨਤ ਵਾਸਤੇ ਸਨਮਾਨਿਤ ਕੀਤਾ ਹੋਵੇ। ਫੇਰ ਵੀ ਇਹ ਭੋਲੇ ਭਾਲੇ ਗਰੀਬ ਲੋਕ ਆਪਣੀ ਰੋਜ਼ੀ ਰੋਟੀ ਲਈ ਖੇਤਾਂ ਵਿੱਚ ਸੰਘਰਸ਼ ਜਾਰੀ ਰੱਖਦੇ ਹਨ।

ਹੁਣ ਗੱਲ ਅੱਜ ਦੀ ਕਰੀਏ। ਸਮੇਂ ਦੀ ਸਰਕਾਰ ਨੂੰ ਪਤਾ ਨਹੀਂ ਕਿਸਾਨਾਂ ਨਾਲ ਕਿਹੜਾ ਪਿਆਰ ਉਮੜਿਆ ਕਿ ਉਸ ਨੇ ਸੋਚਿਆ ਕਿ ਤਿੰਨ ਖੇਤੀ ਕਨੂੰਨ ਬਣਾ ਕੇ ਕਿਸਾਨਾਂ ਦਾ ਭਲਾ ਕੀਤਾ ਜਾਵੇ। ਉਸਨੂੰ ਲੱਗਿਆ ਕਿ ਸਰਪਰਾਈਜ਼ ਗਿਫ਼ਟ ਦੇ ਕੇ ਉਹ ਕਿਸਾਨਾਂ ਨੂੰ ਖੁਸ਼ ਕਰ ਦੇਵੇਗੀ। ਪਰ ਬੰਦਾ ਪੁੱਛੇ, ਭਲੀਏ ਲੋਕੇ (ਸਰਕਾਰੇ), ਜਿਹਨਾਂ ਦਾ ਤੂੰ ਭਲਾ ਕਰਨਾ ਚਾਹੁੰਦੀ ਐਂ, ਉਹਨਾਂ ਦੀ ਮਰਜ਼ੀ ਤਾਂ ਪੁੱਛ ਲੈ। ਸਰਪਰਾਈਜ਼ ਗਿਫ਼ਟ ਹਮੇਸ਼ਾ ਹੀ ਤੁਹਾਨੂੰ ਖੁਸ਼ੀ ਨਹੀਂ ਦੇਂਦਾ। ਜੇਕਰ ਉਹ ਤੁਹਾਡੀ ਪਸੰਦ ਦਾ ਨਹੀਂ ਹੈ ਤਾਂ ਉਸਨੂੰ ਪਾ ਕੇ ਕੋਈ ਖੁਸ਼ੀ ਨਹੀਂ ਹੁੰਦੀ। ਇਹੀ ਸਥਿਤੀ ਹੁਣ ਪੈਦਾ ਹੋ ਗਈ ਹੈ। ਪਤਾ ਨਹੀਂ ਕਿਹੜੀ ਆਫਤ ਆਈ ਸੀ ਕਿ ਇਸੇ ਕਰੋਨਾ ਕਾਲ ਵਿੱਚ ਜਦੋਂ ਦੇਸ਼ ਸੰਕਟ ਦੀਆਂ ਘੜੀਆਂ ਵਿੱਚੋਂ ਗੁਜ਼ਰ ਰਿਹਾ ਹੈ ਤਾਂ ਇਹ ਕਨੂੰਨ ਬਣਾ ਕੇ ਠਾਹ ਸੋਟਾ ਮਾਰਨਾ ਜਰੂਰੀ ਸਮਝਿਆ ਗਿਆ। ਖੈਰ ਨੀਤੀਵਾਨਾਂ ਦੀ ਸਮਝ ਸਾਡੀ ਸਮਝ ਤੋਂ ਬਾਹਰ ਹੈ।

ਇਹਨਾਂ ਕਨੂੰਨਾਂ ਦੇ ਅਨੁਸਾਰ ਸਰਕਾਰੀ ਮੰਡੀਆਂ ਦੀ ਜਗ੍ਹਾ ਤੇ ਵੱਡੀਆਂ ਕੰਪਨੀਆਂ ਨੂੰ ਲਿਆਉਂਦਾ ਜਾ ਰਿਹਾ ਹੈ ਜੋ ਕਿ ਕਈ ਪਿੰਡਾਂ ਦੀ ਜ਼ਮੀਨ ਨਾਲ ਸੌਦਾ (CONTRACT) ਕਰਕੇ ਕਿਸਾਨਾਂ ਨੂੰ ਉਹਨਾਂ ਵਾਸਤੇ ਲੋੜੀਂਦੀਆਂ ਫਸਲਾਂ ਉਗਾਉਣ ਦਾ ਹੁਕਮ ਦੇਣਗੀਆਂ। ਫੇਰ MSP ਖਤਮ ਕਰਕੇ ਉਹਨਾਂ ਦਾ ਮਨਚਾਹਾ ਭਾਅ (ਜੋ ਕਿ ਸ਼ੁਰੂ ਵਿੱਚ ਹੀ ਤੈਅ ਕੀਤਾ ਜਾਵੇਗਾ) ਦੇਣਗੀਆਂ। ਇਸ ਵਿੱਚ ਕਿਸਾਨ ਨੂੰ ਘਾਟਾ ਵੀ ਹੋ ਸਕਦਾ ਹੈ ਤੇ ਫਾਇਦਾ ਵੀ। ਪਰ ਕਿਸਾਨ ਵੀਰ ਇਸ ਗੱਲ ਤੇ ਇਤਬਾਰ ਨਹੀਂ ਕਰ ਰਹੇ। ਉਹਨਾਂ ਅਨੁਸਾਰ ਕੱਲ ਨੂੰ ਇਹ ਕੰਪਨੀਆਂ ਮੁੱਕਰ ਗਈਆਂ ਤੇ ਸਾਡਾ ਕੌਣ ਵਾਲੀ ਵਾਰਿਸ ਹੈ? ਅਜਿਹੀ

ਸਥਿਤੀ ਵਿੱਚ ਕਿਸਾਨ ਕਨੂੰਨ ਦਾ ਸਹਾਰਾ ਵੀ ਨਹੀਂ ਲੈ ਸਕੇਗਾ, ਸਿਰਫ ਆਪਣੇ ਜਿਲ੍ਹੇ ਦੇ SDM ਜਾਂ ਵੱਧ ਤੋਂ ਵੱਧ DC ਦੀ ਅਦਾਲਤ ਵਿੱਚ ਜਾ ਸਕੇਗਾ। ਕਿਸਾਨਾਂ ਅਨੁਸਾਰ ਉਹ ਆਪਣੀ ਜ਼ਮੀਨ ਤੇ ਕਿਰਾਏ ਦੇ ਮਜਦੂਰ ਬਣ ਕੇ ਰਹਿ ਜਾਣਗੇ, ਜੋ ਉਹਨਾਂ ਨੂੰ ਕਤਈ ਵੀ ਮਨਜ਼ੂਰ ਨਹੀਂ ਹੈ। ਸਰਕਾਰ ਇਨ੍ਹਾਂ ਬਿਲਾਂ ਵਿੱਚ ਕਈ ਤਰ੍ਹਾਂ ਦੇ ਲਾਲਚ ਵੀ ਦੇ ਰਹੀ ਹੈ। ਸਰਕਾਰ ਦਾ ਇਹ ਲਾਲਚ ਕਿ ਉਹ ਵਿਚੋਲਿਆਂ ਨੂੰ ਖਤਮ ਕਰ ਦੇਵੇਗੀ, ਵਿੱਚ ਵੀ ਬੇਇਤਬਾਰੀ ਹੈ। ਵੱਡੀਆਂ ਕੰਪਨੀਆਂ ਦੇ ਮਾਲਕ ਆਪ ਆ ਕੇ ਤਾਂ ਕਿਸਾਨਾਂ ਨਾਲ ਸੌਦਾ ਨਹੀਂ ਕਰਨਗੇ, ਉਹ ਵੀ ਆਪਣੇ ਏਜੰਟਾਂ ਰਾਹੀਂ ਹੀ ਸੌਦਾ ਕਰਨਗੇ, ਤੇ ਫੇਰ ਨਵਾਂ ਕੀ ਹੋਇਆ ? ਦੂਜਾ ਲਾਲਚ ਕਿ ਕਿਸਾਨ ਬਿਨਾਂ ਕਿਸੇ ਰੋਕ ਟੋਕ ਦੇ ਆਪਣੀ ਫਸਲ ਦੇਸ਼ ਦੇ ਕਿਸੇ ਵੀ ਹਿੱਸੇ ਵਿੱਚ ਵੇਚ ਸਕੇਗਾ – ਕੋਈ ਨਵੀਂ ਗੱਲ ਨਹੀਂ। ਇਹ ਤਾਂ ਪਹਿਲਾਂ ਵੀ ਹੋ ਰਿਹਾ ਹੈ। ਇਹ ਲਾਲਚ ਵੀ ਬੇਬੁਨਿਆਦ ਜਾਪਦਾ ਹੈ। ਇਸੇ ਤਰ੍ਹਾਂ ਹੋਰ ਵੀ ਕਈ ਮੁੱਦੇ ਹਨ, ਜਿਨ੍ਹਾਂ ਤੇ ਕਿਸਾਨ ਅਤੇ ਸਰਕਾਰ ਵਿੱਚ ਮਤਭੇਦ ਹਨ।

ਕਿਸਾਨਾਂ ਦਾ ਇਹ ਸੰਘਰਸ਼ ਜੋ ਅੱਜ ਸ਼ਿਖਰ ਤੇ ਪਹੁੰਚ ਚੁੱਕਾ ਹੈ, ਅੱਜ ਦਾ ਸ਼ੁਰੂ ਨਹੀਂ ਹੋਇਆ। ਇਨ੍ਹਾਂ ਕਨੂੰਨਾਂ ਦੀ ਬੁਨਿਆਦ ਕਈ ਸਾਲਾਂ ਤੋਂ ਰੱਖਣ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ, ਪਰ ਹੁਣ ਪਟਕ ਦੇਣੀ ਇਹਨਾਂ ਕਨੂੰਨਾਂ ਨੂੰ ਲਿਆਉਣਾ ਸਰਕਾਰ ਵਾਸਤੇ ਆਪਣੇ ਪੈਰਾਂ ਤੇ ਕੁਲਹਾੜੀ ਮਾਰਨ ਵਾਲੀ ਗੱਲ ਜਾਪਦੀ ਹੈ। ਪਿਛਲੇ ਚਾਰ ਪੰਜ ਮਹੀਨਿਆਂ ਤੋਂ ਪੰਜਾਬ ਦੇ ਕਿਸਾਨ ਇਹਨਾਂ ਕਨੂੰਨਾਂ ਦੇ ਵਿਰੋਧ ਵਿੱਚ ਪੰਜਾਬ ਵਿੱਚ ਰੋਸ ਪ੍ਰਦਰਸ਼ਨ ਕਰ ਰਹੇ ਹਨ, ਧਰਨਿਆਂ, ਰੈਲੀਆਂ, ਰੇਲਾਂ ਰੋਕ ਕੇ ਜਾਂ ਚੱਕਾ ਜਾਮ ਕਰਕੇ। ਉਹਨਾਂ ਨੂੰ ਕਈ ਵਾਰੀ ਕੇਂਦਰ ਤੋਂ ਗੱਲਬਾਤ ਕਰਨ ਦਾ ਸੱਦਾ ਵੀ ਮਿਲਿਆ ਪਰ ਉਹਨਾਂ ਦੀਆਂ ਮੁਲਾਕਾਤਾਂ ਵਿੱਚ ਕੋਈ ਵੀ ਗੱਲ ਸਿਰੇ ਨਾ ਚੜ੍ਹੀ।

ਕਿਸਾਨਾਂ ਦੀ ਇੱਕੋ ਇੱਕ ਮੰਗ ਕਿ ਇਹਨਾਂ ਖੇਤੀ ਕਨੂੰਨਾਂ ਨੂੰ ਰੱਦ ਕੀਤਾ ਜਾਵੇ, ਜਦੋਂ ਮੰਜ਼ੂਰ ਨਾ ਹੋਈ ਤਾਂ ਸਾਰੀਆਂ ਕਿਸਾਨ ਜੱਥੇਬੰਦੀਆਂ ਨੇ ਦਿੱਲੀ ਆਉਣ ਦਾ ਫੈਸਲਾ ਕੀਤਾ। 26-27 ਨਵੰਬਰ ਨੂੰ ਇਹ ਮੋਰਚਾ ਸ਼ੁਰੂ ਹੋਇਆ। ਸਰਕਾਰ ਵੱਲੋਂ ਪੂਰੀ ਕੋਸ਼ਿਸ਼ ਕੀਤੀ ਗਈ ਕਿ ਕਿਸਾਨਾਂ ਦਾ ਜੱਥਾ (ਜਿਸਦੀ ਗਿਣਤੀ ਲੱਖਾਂ ਵਿੱਚ ਸੀ) ਦਿੱਲੀ ਨਾ ਪਹੁੰਚ ਸਕੇ। ਸੜਕਾਂ ਤੋੜ ਕੇ ਖੱਡੇ ਬਣਾਏ ਗਏ, ਵੱਡੇ ਵੱਡੇ ਬੈਰੀਕੇਡ ਲਗਾਏ ਗਏ। ਜਦੋਂ ਇਹ ਰੁਕਾਵਟਾਂ ਟੱਪ ਕੇ ਕਿਸਾਨਾਂ ਦਾ ਜੱਥਾ ਹੋਰ ਅੱਗੇ ਵਧਿਆ ਤੇ ਸਿੰਘੂ ਬਾਰਡਰ (ਦਿੱਲੀ-ਹਰਿਆਣਾ ਬਾਰਡਰ) ਤੇ ਪੁਲਸ ਵੱਲੋਂ ਉਹਨਾਂ ਤੇ ਹੰਝੂ ਗੈਸ ਦੇ ਗੋਲੇ ਛੱਡੇ ਗਏ, ਪਾਣੀ ਦੀਆਂ ਬੌਛਾਰਾਂ ਸੁੱਟੀਆਂ ਗਈਆਂ, ਪਰ ਫੇਰ ਵੀ ਵੀਰ ਬਹਾਦਰ ਆਪਣੀ ਜਗ੍ਹਾ ਤੇ ਡਟੇ ਰਹੇ। ਅਖੀਰ ਸ਼ਾਮ ਨੂੰ ਬੈਰੀਕੇਡ ਖੋਲ੍ਹ ਕੇ ਉਹਨਾਂ ਨੂੰ ਦਿੱਲੀ ਆਉਣ ਦੀ ਇਜਾਜ਼ਤ ਮਿਲੀ, ਪਰ ਜੰਤਰ ਮੰਤਰ ਜਾਂ ਰਾਮਲੀਲਾ ਮੈਦਾਨ ਆਉਣ ਦੀ ਮਨਾਹੀ ਸੀ। ਇਸ ਤੇ ਕਿਸਾਨਾਂ ਨੇ ਬਾਰਡਰ ਤੇ ਹੀ ਆਪਣਾ ਧਰਨਾ ਜਾਰੀ ਰੱਖਣ ਦਾ ਫੈਸਲਾ ਕੀਤਾ। ਪੰਜਾਬੀ ਕਿਸਾਨਾਂ ਦੇ ਹੌਂਸਲੇ ਤੋਂ ਹੱਲਾ ਸ਼ੇਰੀ ਪ੍ਰਾਪਤ ਕਰਕੇ ਹਰਿਆਣਾ, ਯੂ.ਪੀ, ਬਿਹਾਰ, ਰਾਜਸਥਾਨ, ਮੱਧ ਪ੍ਰਦੇਸ਼, ਤਾਮਿਲਨਾਡੂ, ਕੇਰਲ ਦੇ ਕਿਸਾਨ ਵੀ ਇਸ ਮੋਰਚੇ ਵਿੱਚ ਸ਼ਾਮਿਲ ਹੋ ਗਏ ਹਨ।

ਇਹ ਸਾਰਾ ਕੁੱਝ ਦੇਖਦੇ ਹੋਏ ਸਰਕਾਰ ਨੇ ਕਈ ਵਾਰੀ ਕਿਸਾਨ ਆਗੂਆਂ ਨੂੰ ਗੱਲਬਾਤ ਦਾ ਸੱਦਾ ਦਿੱਤਾ ਹੈ, ਪਰ ਹਰ ਵਾਰ ਕੋਈ ਨਤੀਜਾ ਨਹੀਂ ਨਿਕਲਿਆ। ਸਰਕਾਰ ਨੇ ਇਹਨਾਂ ਕਨੂੰਨਾਂ ਵਿੱਚ ਸੁਧਾਰ ਕਰਨ ਦੀ ਤਜਵੀਜ਼ ਰੱਖੀ ਹੈ, ਪਰ ਕਿਸਾਨਾਂ ਦੇ ਇਰਾਦੇ ਅਟੱਲ ਹਨ ਕਿ ਉਹ ਤਿੰਨੋਂ ਕਨੂੰਨ ਰੱਦ ਕਰਵਾਏ ਬਿਨਾਂ ਵਾਪਿਸ ਨਹੀਂ ਜਾਣਗੇ ਇੱਥੇ ਹੀ ਬੈਠੇ ਰਹਿਣਗੇ, ਭਾਵੇਂ ਕਿੰਨਾ ਵੀ ਸਮਾਂ ਲਗ ਜਾਵੇ। ਇਸ ਸ਼ਾਂਤਮਈ ਅੰਦੋਲਨ ਵਿੱਚ ਭਾਰਤ ਬੰਦ, ਚੱਕਾ ਜਾਮ, ਟੋਲ ਪਲਾਜ਼ਾ ਫਰੀ ਕਰਾਉਣਾ, ਡੀ.ਸੀ. ਦਫਤਰ ਅੱਗੇ ਧਰਨਾ ਦੇਣਾ, ਭੁੱਖ ਹੜਤਾਲ ਆਦਿ ਕੀਤੇ ਗਏ।

ਹੁਣ ਇਸ ਅੰਦੋਲਨ ਦੀ ਜਵਾਲਾ ਪ੍ਰਚੰਡ ਹੋ ਗਈ ਹੈ। ਇਹ ਕਿਸਾਨ ਅੰਦੋਲਨ ਦੀ ਜਗ੍ਹਾ ਜਨ ਅੰਦੋਲਨ ਬਣ ਗਿਆ ਹੈ ਜਿਸ ਵਿੱਚ ਆਮ ਲੋਕ, ਬੱਚੇ, ਬਜ਼ੁਰਗ, ਔਰਤਾਂ, ਸਾਹਿਤਕਾਰ, ਲੇਖਕ, ਖਿਡਾਰੀ, ਗਾਇਕ, ਅਧਿਆਪਕ, ਵਕੀਲ ਤੇ ਡਾਕਟਰ ਵੀ ਸ਼ਾਮਿਲ ਹੋ ਗਏ ਹਨ। ਕਈ ਧਾਰਮਿਕ, ਸਮਾਜਿਕ, ਗੈਰ ਸਰਕਾਰੀ ਸੰਸਥਾਵਾਂ ਇਹਨਾਂ ਨੂੰ ਲੰਗਰ ਪਾਣੀ, ਦੁੱਧ, ਗਰਮ ਕਪੜੇ, ਬਿਸਤਰੇ, ਦਵਾਈਆਂ, ਡਾਕਟਰੀ ਸਹਾਇਤਾ ਆਦਿ ਦੀਆਂ ਸਹੂਲਤਾਂ ਪ੍ਰਦਾਨ ਕਰ ਰਹੀਆਂ ਹਨ। ਕਿਸਾਨਾਂ ਦੇ ਹੱਕ ਵਿੱਚ ਖੜ੍ਹਨ ਲਈ ਬਹੁਤ ਸਾਰੇ ਖਿਡਾਰੀ, ਕਵੀ, ਪ੍ਰੋਫੈਸਰ ਸਰਕਾਰੀ ਸਨਮਾਨ ਵਾਪਿਸ ਕਰ ਰਹੇ ਹਨ। ਇਤਿਹਾਸ ਦਾ ਇਹ ਸਭ ਤੋਂ ਵੱਡਾ ਸ਼ਾਂਤਮਈ ਅੰਦੋਲਨ ਹੈ, ਜਿੱਥੇ ਪ੍ਰਦਰਸ਼ਨਕਾਰੀਆਂ ਵੱਲੋਂ ਇਕ ਵੀ ਬਸ ਜਾਂ ਗੱਡੀ ਨਹੀਂ ਭੰਨੀ ਗਈ, ਕਿਸੇ ਤੇ ਡਾਂਗ

ਸੋਟਾ ਨਹੀਂ ਵਰ੍ਹਾਇਆ ਗਿਆ, ਕਿਸੇ ਦੀ ਧੀ ਭੈਣ ਤੇ ਅੱਖ ਨਹੀਂ ਰੱਖੀ ਗਈ, ਬਸ ਨਿਰੋਲ ਅਰਦਾਸ ਤੇ ਸੰਘਰਸ਼ ਕਿ ਉਹਨਾਂ ਦੀ ਮੰਗ ਪੂਰੀ ਹੋਵੇ ਤਾਂ ਜੋ ਉਹਨਾਂ ਦੇ ਪੁਰਖਿਆਂ ਦੀ ਜ਼ਮੀਨ ਉਹਨਾਂ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਵਾਸਤੇ ਸੁਰਖਿਅਤ ਰਹੇ। ਪਰ ਦੁੱਖ ਇਸ ਗੱਲ ਦਾ ਹੈ ਕਿ ਆਪਣੇ ਸੌੜੇ ਰਾਜਨੀਤਕ ਫਾਇਦਿਆਂ ਕਰਕੇ ਕਈ ਧਿਰਾਂ ਉਸਨੂੰ ਸਿਆਸੀ ਤੇ ਫਿਰਕੂ ਰੰਗ ਦੇ ਰਹੀਆਂ ਹਨ ਅਤੇ ਇਸਦੇ ਮਾਹੌਲ ਨੂੰ ਗੰਧਲਾ ਕਰਨ ਦੀ ਕੋਸ਼ਿਸ਼ ਕਰ ਰਹੀਆਂ ਹਨ। ਪਰ ਕਿਸਾਨ ਆਗੂ ਬੜੇ ਸਿਆਣੇ ਹਨ, ਉਹ ਕਿਸੇ ਦੇ ਬਹਿਕਾਵੇ ਵਿੱਚ ਨਹੀਂ ਆ ਰਹੇ ਅਤੇ ਅਮਨ ਅਤੇ ਏਕਤਾ ਨਾਲ ਆਪਣੇ ਮੋਰਚੇ ਤੇ ਬੈਠੇ ਹਨ। ਇਸ ਪੋਹ ਦੀ ਠੰਡ ਵਿੱਚ ਵੀ ਇਹਨਾਂ ਦਾ ਦ੍ਰਿੜ੍ਹ ਨਿਸ਼ਚਾ ਵੇਖ ਕੇ ਅੰਦਰੋਂ ਅੰਦਰੀਂ ਸਰਕਾਰ ਨੂੰ ਵੀ ਹੱਥਾਂ ਪੈਰਾਂ ਦੀ ਪਈ ਹੋਈ ਹੈ। ਉਸਨੇ ਸਾਰੇ ਦੇਸ਼ ਵਿੱਚ ਕਿਸਾਨ ਰੈਲੀਆਂ ਕਰਨ ਦਾ ਐਲਾਨ ਕੀਤਾ ਹੈ ਜਿਸ ਨਾਲ ਉਹ ਸਾਰੇ ਦੇਸ਼ ਦੇ ਕਿਸਾਨਾਂ ਨੂੰ ਇਨ੍ਹਾਂ ਕਨੂੰਨਾਂ ਦੇ ਲਾਭ ਸਮਝਾ ਸਕਣ। ਉੱਧਰ ਸੁਪਰੀਮ ਕੋਰਟ ਵਿੱਚ ਵੀ ਅਰਜੀ ਪਾਈ ਗਈ ਹੈ ਕਿ ਇਹ ਅੰਦੋਲਨ ਖਤਮ ਹੋਵੇ। ਸੁਪਰੀਮ ਕੋਰਟ ਨੇ ਫਿਲਹਾਲ ਕੋਈ ਠੋਸ ਫੈਸਲਾ ਨਹੀਂ ਦਿੱਤਾ ਅਤੇ ਕਿਹਾ ਹੈ ਕਿ ਜੇਕਰ ਅੰਦੋਲਨ ਸ਼ਾਂਤਮਈ ਹੈ ਤਾਂ ਜਾਰੀ ਰਖਿਆ ਜਾ ਸਕਦਾ ਹੈ।

ਇਹ ਉਹ ਕਿਸਾਨ ਹਨ, ਜੋ ਸਿਰਫ ਅੰਨ ਹੀ ਪੈਦਾ ਨਹੀਂ ਕਰਦੇ, ਸਗੋਂ ਹੱਦਾਂ ਦੀ ਰਾਖੀ ਕਰਨ ਵਾਲੇ ਫੌਜੀ ਜਵਾਨ ਵੀ ਪੈਦਾ ਕਰਦੇ ਹਨ, ਦੇਸ਼ ਦਾ ਝੰਡਾ ਉੱਚਾ ਲਹਿਰਾਉਣ ਵਾਲੇ ਖਿਡਾਰੀ ਵੀ ਪੈਦਾ ਕਰਦੇ ਹਨ, ਵਿਦੇਸ਼ਾਂ ਵਿੱਚ ਨਾਮਣਾ ਖੱਟਣ ਵਾਲੇ ਸੰਗੀਤਕਾਰ, ਕਲਾਕਾਰ, ਸਾਹਿਤਕਾਰ ਵੀ ਪੈਦਾ ਕਰਦੇ ਹਨ। ਇਸ ਲਈ ਸਰਕਾਰ ਨੂੰ ਇਹਨਾਂ ਦੀਆਂ ਭਾਵਨਾਵਾਂ ਅਤੇ ਮਜਬੂਰੀਆਂ ਦੀ ਕਦਰ ਕਰਨ ਚਾਹੀਦੀ ਹੈ। ਸੁਪਰੀਮ ਕੋਰਟ ਕੀ ਫੈਸਲਾ ਦਿੰਦੀ ਹੈ ਜਾਂ ਸਰਕਾਰ ਕੀ ਰੁੱਖ ਅਪਣਾਉਂਦੀ ਹੈ, ਇਹ ਤੇ ਆਉਣ ਵਾਲਾ ਸਮਾਂ ਹੀ ਦੱਸੇਗਾ। ਪਰ ਸਾਡੀ ਸਰਬ ਸਾਂਝੇ ਪੀਰ ਗੁਰੂ ਨਾਨਕ ਅੱਗੇ ਅਰਦਾਸ ਹੈ–

ਚਾਰੇ ਪਾਸੇ ਸੁਖ ਹੋਣ, ਕਿਸੇ ਨੂੰ ਨਾ ਦੁਖ ਹੋਣ।
ਆਵੀਂ ਬਾਬਾ ਨਾਨਕਾ, ਤੂੰ ਆਵੀਂ ਬਾਬਾ ਨਾਨਕਾ।
ਇਹੋ ਜਿਹੀਆਂ ਖੁਸ਼ੀਆਂ ਲਿਆਵੀਂ ਬਾਬਾ ਨਾਨਕਾ।

**-ਰਜਵੰਤ ਕੌਰ**

# ਵਧਾਈਆਂ

## ਸ੍ਰ. ਸੁਵਰਨ ਸਿੰਘ ਵਿਰਕ ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਪੰਜਾਬੋਂ ਬਾਹਰ) ਪੁਰਸਕਾਰ ਨਾਲ ਸਨਮਾਨਿਤ



ਪੰਜਾਬੀ ਦੇ ਪ੍ਰਸਿੱਧ ਲੇਖਕ, ਇਤਿਹਾਸਕਾਰ, ਵਾਰਤਕਕਾਰ, ਅਲੋਚਕ, ਚਿੰਤਕ ਤੇ ਬੁਲਾਰੇ ਸ੍ਰ. ਸੁਵਰਨ ਸਿੰਘ ਵਿਰਕ ਨੂੰ ਭਾਸ਼ਾ ਵਿਭਾਗ ਪੰਜਾਬ ਵੱਲੋਂ ਸਾਲ 2018 ਦਾ 'ਸ਼੍ਰੋਮਣੀ ਪੰਜਾਬੀ ਸਾਹਿਤਕਾਰ' (ਪੰਜਾਬੋਂ ਬਾਹਰ) ਪੁਰਸਕਾਰ ਵਾਸਤੇ ਚੁਣਿਆ ਗਿਆ ਹੈ। ਅਸੀਂ ਵਿਰਕ ਜੀ ਨੂੰ ਇਸ ਵੱਡੀ ਪ੍ਰਾਪਤੀ ਲਈ ਤਹਿਦਿਲੋਂ ਵਧਾਈ ਦਿੰਦੇ ਹਾਂ। ਵਰਿਆਮ ਵਾਸਤੇ ਇਹ ਹੋਰ ਵੀ ਮਾਣ ਵਾਲੀ ਗੱਲ ਹੈ ਕਿਉਂਕਿ ਇਸ ਤੋਂ ਪਹਿਲਾਂ ਬਾਨੀ ਸੰਪਾਦਕ ਸ੍ਰ. ਜਗਦੀਸ਼ ਸਿੰਘ ਵਰਿਆਮ ਜੀ ਨੂੰ ਸਾਲ 2011 ਵਿੱਚ 'ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ' ਦਾ ਪੁਰਸਕਾਰ ਮਿਲ ਚੁੱਕਾ ਹੈ। ਸੋ ਵਰਿਆਮ ਨੂੰ ਇਹ ਦੂਸਰਾ ਪੁਰਸਕਾਰ ਵਿਰਕ ਜੀ ਦੇ ਰਾਹੀਂ ਮਿਲਿਆ ਮਹਿਸੂਸ ਹੋ ਰਿਹਾ ਹੈ। ਇਹ ਸਭ ਵਿਰਕ ਜੀ ਦੇ ਗੂੜ੍ਹ ਗਿਆਨ ਅਤੇ ਲੰਮੀ ਘਾਲਣਾ ਦਾ ਹੀ ਫਲ ਹੈ। ਉਹ ਜਿੰਨੇ ਵਿਦਵਾਨ ਅਤੇ ਸਚੇਤ ਹਨ, ਉਨੇ ਹੀ ਨਿਮਰ, ਮਿਹਨਤੀ, ਦੂਜਿਆਂ ਦੀ ਮਦਦ ਦਰਨ ਵਾਲੇ, ਹੱਲਾ ਸ਼ੇਰੀ ਅਤੇ ਪ੍ਰੇਰਨਾ ਦੇਣ ਵਾਲੇ ਹਨ। ਉਹ ਸਤਿਗੁਰੂ ਜੀ ਦੇ ਸ਼ਰਧਾਵਾਨ ਸਿੱਖ ਹਨ। ਜਦੋਂ ਅਸੀਂ ਉਹਨਾਂ ਨੂੰ ਟੇਲੀਫੋਨ ਰਾਹੀਂ ਵਧਾਈ ਦਿੱਤੀ ਤਾਂ ਉਹਨਾਂ ਨੇ ਵਧਾਈ ਸਵੀਕਾਰ ਕਰਦੇ ਹੋਏ ਇਸਦਾ ਸਿਹਰਾ ਸ੍ਰ. ਜਗਦੀਸ਼ ਸਿੰਘ ਵਰਿਆਮ ਅਤੇ ਸ੍ਰ. ਤਾਰਾ ਸਿੰਘ ਅਨਜਾਣ ਜੀ ਨੂੰ ਦਿੱਤਾ ਜਿਨ੍ਹਾਂ ਦੀ ਪ੍ਰੇਰਨਾ ਸਦਕਾ ਉਹ ਪੜ੍ਹਨ ਲਿਖਣ ਦੇ ਕਾਰਜ ਵੱਲ ਅਗਰਸਰ ਹੋਏ। ਵਡੇਰਿਆਂ ਨੂੰ ਮਾਣ ਬਖਸ਼ਣਾ ਉਹਨਾਂ ਦੀ ਵਡਿਆਈ ਹੈ। ਅਸੀਂ ਇਕ ਵਾਰੀ ਫੇਰ ਉਹਨਾਂ ਨੂੰ ਵਧਾਈ ਦਿੰਦੇ ਹਾਂ ਅਤੇ ਅਰਦਾਸ ਕਰਦੇ ਹਾਂ ਕਿ ਉਹ ਸਦਾ ਤੰਦਰੁਸਤ ਅਤੇ ਚੜ੍ਹਦੀਆਂ ਕਲਾ ਵਿੱਚ ਰਹਿਣ ਅਤੇ ਸਾਹਿਤ ਤੇ ਸਮਾਜ ਦੀ ਸੇਵਾ ਕਰਦੇ ਰਹਿਣ।

**-ਰਜਵੰਤ ਕੌਰ**

# ਕਿਸਾਨ ਮੋਰਚਾ: ਦੰਗ ਹੋ ਕੇ ਦੇਖ ਰਹੀ ਹੈ ਦੂਰ-ਦੂਰ ਦੀ ਦੁਨੀਆ !



*-ਗੁਰਬਚਨ ਸਿੰਘ ਭੁੱਲਰ*

ਕਿਸਾਨ ਮੋਰਚਾ ਦਿੱਲੀ ਦੀ ਫਿਰਨੀ ਉੱਤੇ ਆਪਣੇ ਪ੍ਰਚੰਡ ਰੂਪ ਵਿਚ ਹੈ। ਕਿਸਾਨ ਸਹਿਜ ਹਨ, ਸਰਕਾਰ ਹੈਰਾਨ-ਪ੍ਰੇਸ਼ਾਨ ਹੈ। ਕਿਸਾਨਾਂ ਸਾਹਮਣੇ ਰਾਹ ਵੀ ਸਪੱਸ਼ਟ ਹੈ ਤੇ ਸੇਧ ਵੀ। ਉਹ ਇਹ ਵੀ ਜਾਣਦੇ ਹਨ ਕਿ ਉਹਨਾਂ ਦੇ ਰਾਹ ਦੀਆਂ ਮੁਸ਼ਕਿਲਾਂ ਕੀ ਹਨ ਤੇ ਉਹ ਉਹਨਾਂ ਮੁਸ਼ਕਿਲਾਂ ਦੇ ਟਾਕਰੇ ਲਈ ਰਣਨੀਤੀ ਨਾਲ ਵੀ ਲੈਸ ਹਨ। ਸਰਕਾਰ ਦੇ ਸਾਹਮਣੇ ਦੀ ਧਰਤੀ ਕਿਸਾਨਾਂ ਨੇ ਮੋਰਚੇ ਦੇ ਹਲ਼ ਨਾਲ ਵਾਹ ਕੇ ਉਸ ਵਿਚ ਨਾ ਕੋਈ ਰਾਹ ਛੱਡਿਆ ਹੈ ਤੇ ਨਾ ਪਗਡੰਡੀ। ਸਰਕਾਰ ਨੂੰ ਸਮਝ ਨਹੀਂ ਆ ਰਹੀ ਕਿ ਉਹਨੇ ਕਿਧਰ ਜਾਣਾ ਹੈ ਤੇ ਇਸ ਗੋਰਖਧੰਦੇ ਵਿਚੋਂ ਨਿੱਕਲਣ ਦਾ ਰਾਹ ਕੀ ਹੋ ਸਕਦਾ ਹੈ।

ਸਰਕਾਰ ਦੀ ਮੁਸ਼ਕਿਲ ਇਹ ਹੈ ਕਿ ਉਸ ਨੂੰ ਕਿਸਾਨ ਮੋਰਚੇ ਦੀ ਮੋਹਰੀ ਧਿਰ, ਪੰਜਾਬੀ ਕਿਸਾਨ ਦੇ ਪਿਛੋਕੜ, ਬਲ ਤੇ ਸਰੂਪ ਦਾ ਕੋਈ ਅੰਦਾਜ਼ਾ ਹੀ ਨਹੀਂ ਸੀ। ਇਸੇ ਕਰਕੇ ਸਰਕਾਰ ਦੇ ਨਾਲ-ਨਾਲ ਲੋਕ ਵੀ ਇਹ ਦੇਖ ਕੇ ਹੈਰਾਨ ਹਨ ਕਿ ਪੰਜਾਬੀ ਕਿਸਾਨ ਨੇ ਆਪਣੇ ਮੋਰਚੇ ਨੂੰ ਪ੍ਰਚੰਡ ਕਰਦਿਆਂ ਦੂਜੇ ਸੂਬਿਆਂ ਦੇ ਕਿਸਾਨਾਂ ਨੂੰ ਵੀ ਝੰਜੋੜ ਕੇ ਕਿਵੇਂ ਨੀਂਦ ਵਿਚੋਂ ਜਗਾ ਦਿੱਤਾ ਹੈ। ਉਹ ਨਹੀਂ ਜਾਣਦੇ ਕਿ ਪੰਜਾਬੀ ਕਿਸਾਨ ਲਈ ਖੇਤੀ ਬਾਕੀ ਦੁਨੀਆ ਦੇ ਕਿਸਾਨਾਂ ਵਾਂਗ ਸਿਰਫ਼ ਇਕ ਕਿੱਤਾ ਨਹੀਂ ਹੈ, ਇਹ ਉਹਨਾਂ ਲਈ ਜੀਵਨ-ਜਾਚ ਹੈ ਤੇ ਉਹਨਾਂ ਦਾ ਸਭਿਆਚਾਰ ਹੈ। ਇਸੇ ਕਰਕੇ ਉਹ ਖੇਤੀ ਨੂੰ ਵਪਾਰ ਤੇ ਨੌਕਰੀ, ਆਦਿ ਹੋਰ ਸਭ ਕਿੱਤਿਆਂ ਨਾਲੋਂ ਉੱਤਮ ਮੰਨਦੇ ਆਏ ਹਨ। ਪੰਜਾਬੀ ਕਿਸਾਨ ਖੇਤੀ ਆਪਣੇ ਲਈ ਨਹੀਂ ਕਰਦਾ, ਉਹਨਾਂ ਸਭਨਾਂ ਲਈ ਕਰਦਾ ਹੈ ਜਿਨ੍ਹਾਂ ਦੇ ਪੇਟ ਲਗਿਆ ਹੋਇਆ ਹੈ। ਉਹ ਜਦੋਂ ਬੀ ਦੀ ਪਹਿਲੀ ਮੁੱਠੀ ਭੋਇੰ ਦੇ ਹਵਾਲੇ ਕਰਨ ਲਗਦਾ ਹੈ, ਨਾਲ ਹੀ ਸਪੱਸ਼ਟ ਕਰ ਦਿੰਦਾ ਹੈ ਕਿ ਉਹਦੀ ਉਪਜ ਵਿਚ ਕਿਸ-ਕਿਸ ਦੇ ਭਾਗ ਸਾਂਝੀਵਾਲ ਹਨ, "ਹਾਲ਼ੀ-ਪਾਲ਼ੀ ਦੇ ਭਾਗੀਂ, ਆਪਣੇ-ਪਰਾਏ ਦੇ ਭਾਗੀਂ, ਰਾਹੀ-ਪਾਂਧੀ ਦੇ ਭਾਗੀਂ, ਮੰਗਤੇ-ਫ਼ਕੀਰ ਦੇ ਭਾਗੀਂ, ਡੰਗਰ-ਵੱਛੇ ਦੇ ਭਾਗੀਂ, ਚਿੜੀ-ਜਨੌਰ ਦੇ ਭਾਗੀਂ,"।

ਪੰਜਾਬੀ ਕਿਸਾਨੀ ਪ੍ਰੰਪਰਾ ਪਵਿੱਤਰਤਾ ਦੇ ਰੰਗ ਵਿਚ ਰੰਗੀ ਹੋਈ ਹੈ ਕਿਉਂਕਿ ਇਸ ਦੀਆਂ ਨੀਂਹਾਂ ਸਰਬਕਾਲੀ ਮਹਾਨ ਪੰਜਾਬੀ, ਬਾਬਾ ਨਾਨਕ ਨੇ ਪੱਕੀਆਂ ਕੀਤੀਆਂ ਸਨ। ਚਾਰੇ ਕੂਟਾਂ ਵਿਚ ਦੂਰ-ਦੂਰ ਪਹੁੰਚ ਕੇ, ਅਨਗਿਣਤ ਲੋਕਾਂ ਨੂੰ ਮਿਲ ਕੇ, ਅਨੇਕ ਮੱਤਾਂ-ਮਤਾਂਤਰਾਂ ਦੇ ਗਿਆਨਵਾਨਾਂ ਨਾਲ ਗੋਸ਼ਟਾਂ ਕਰ ਕੇ ਤੇ ਇਸ ਸਾਰੇ ਪੀਠੇ ਹੋਏ ਨੂੰ ਛਾਣ ਕੇ ਉਹ ਇਸ ਨਤੀਜੇ ਉੱਤੇ ਪੁੱਜੇ ਸਨ ਕਿ ਹੱਥੀਂ ਕਿਰਤ ਤੇ ਉਸ ਵਿਚ ਵੀ ਅੱਗੋਂ ਖੇਤੀ ਹੀ ਸਭ ਤੋਂ ਵੱਡਾ ਫਲਸਫਾ ਹੈ, ਸਭ ਤੋਂ ਵੱਡੀ ਵਿਚਾਰਧਾਰਾ ਹੈ। ਆਪਣੇ ਸੰਗੀਆਂ ਤੇ ਸੰਗਤਾਂ ਨੂੰ ਇਹ ਵਿਚਾਰ ਦ੍ਰਿੜ੍ਹ ਕਰਾਉਣ ਵਾਸਤੇ ਉਹਨਾਂ ਨੇ ਹਲ਼ ਦੀ ਹੱਥੀ ਕੁਝ ਘੜੀਆਂ-ਪਲਾਂ ਲਈ ਫੜ ਕੇ ਨਹੀਂ ਸੀ ਦਿਖਾਈ ਸਗੋਂ ਬਾਕੀ ਜੀਵਨ ਦੇ ਸਾਰੇ ਅਠਾਰਾਂ ਸਾਲ ਹੱਥੀਂ ਹਲ਼ ਵਾਹਿਆ, ਖੇਤੀ ਕੀਤੀ ਤੇ ਕਿਸਾਨੀ ਜੀਵਨ ਜੀਵਿਆ। ਇਹਦੇ ਨਾਲ ਹੀ ਉਹਨਾਂ ਨੇ ਕਰਤਾਰਪੁਰ ਦੇ ਆਪਣੇ ਖੇਤ ਵਿਚ ਪੈਦਾ ਹੁੰਦੇ ਅੰਨ ਨੂੰ ਵੰਡ ਕੇ ਛਕਣ ਦੀ ਰੀਤ ਚਲਾਈ ਜੋ ਲੰਗਰ ਦਾ ਰੂਪ ਧਾਰ ਕੇ ਅੱਜ ਦੀ ਪਾਟੋਧਾੜ ਦੁਨੀਆ ਵਿਚ ਪੰਜਾਬੀਆਂ ਦੀ ਮਾਨਵਵਾਦੀ ਉਦਾਰਤਾ ਤੇ ਸਰਬ-ਸਾਂਝੀਵਾਲਤਾ ਦੀ ਮਿਸਾਲ ਬਣਦਿਆਂ ਚਹੁੰ ਕੂਟੀਂ ਵਡਿਆਈ ਖੱਟ ਰਹੀ ਹੈ। ਇਸੇ ਕਰਕੇ ਪੰਜਾਬੀ ਕਿਸਾਨ ਲਈ ਖੇਤੀ ਕਿੱਤਾ ਨਾ ਰਹਿ ਕੇ ਦੀਨ-ਈਮਾਨ ਬਣ ਗਈ ਹੈ।

ਸਰਕਾਰੀ ਧਿਰ ਦੀ ਪਰੇਸ਼ਾਨੀ ਦਾ ਦੂਜਾ ਕਾਰਨ ਉਹਨਾਂ ਦੇ ਮਨ-ਮਸਤਕ ਵਿਚ ਬਣੀ ਹੋਈ ਕਿਸਾਨ ਦੀ ਤਸਵੀਰ ਸੀ ਜਿਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਰਾਜ ਕਰ ਰਹੇ ਨੇਤਾ ਆਮ ਲੋਕਾਂ ਨਾਲੋਂ ਕਿੰਨੀ ਬੁਰੀ ਤਰ੍ਹਾਂ ਟੁੱਟੇ ਹੋਏ ਹਨ। ਉਹਨਾਂ ਦੀ ਕਲਪਨਾ ਅਨੁਸਾਰ ਕਿਸਾਨ ਪੇਂਡੂ ਅਨਪੜ੍ਹ ਤੇ ਗੰਵਾਰ ਹੁੰਦਾ ਹੈ ਜਿਸ ਦੇ ਮੌਰਾਂ ਉੱਤੇ ਟਾਕੀਆਂ ਲੱਗੀਆਂ ਹੋਈਆਂ ਹੁੰਦੀਆਂ ਹਨ। ਇਸੇ ਕਰਕੇ ਸਿੰਘੂ ਹੱਦ ਉੱਤੇ ਪਹੁੰਚੇ ਸੈਂਕੜੇ ਕਿਸਾਨਾਂ ਦੇ ਦਰਸ਼ਨ ਹੋਇਆਂ ਸਾਬਕਾ ਫੌਜੀ ਮੁਖੀ ਤੇ ਹੁਣ ਕੇਂਦਰੀ ਮੰਤਰੀ, ਜਰਨੈਲ ਵੀ. ਕੇ. ਸਿੰਘ, ਹਰਿਆਣੇ ਦਾ ਜੰਮਪਲ ਹੋਣ ਦੇ ਬਾਵਜੂਦ, ਆਖਦਾ ਹੈ, "ਤਸਵੀਰਾਂ ਵਿਚਲੇ ਲੋਕ ਕਿਸਾਨ ਤਾਂ ਦਿਸਦੇ ਹੀ ਨਹੀਂ ! ਜੋ ਕੁਝ ਕਿਸਾਨਾਂ ਦੇ ਹਿਤ ਵਿਚ ਹੈ, ਉਹ ਕਰ ਦਿੱਤਾ ਗਿਆ ਹੈ। ਖੇਤੀ ਕਨੂੰਨਾਂ ਨਾਲ ਕੋਈ ਸਮੱਸਿਆ ਕਿਸਾਨਾਂ ਨੂੰ ਨਹੀਂ, ਹੋਰਾਂ ਨੂੰ ਹੈ।

ਅੰਦੋਲਨ ਪਿੱਛੇ ਵਿਰੋਧੀ ਦਲਾਂ ਤੋਂ ਇਲਾਵਾ ਦਲਾਲ ਲੋਕ ਹਨ।" ਇਸ ਸੋਚ ਨਾਲ ਗੱਲਬਾਤ ਲਈ ਪਹੁੰਚੀ ਸਰਕਾਰੀ ਧਿਰ ਸਾਹਮਣੇ ਜਦੋਂ ਕਿਸਾਨ ਆਗੂਆਂ ਨੇ ਤਿੰਨਾਂ ਖੇਤੀ ਕਨੂੰਨਾਂ ਦੀ ਇਕ-ਇਕ ਧਾਰਾ ਤੇ ਅੱਗੋਂ ਉਪ-ਧਾਰਾ ਲੈ ਕੇ ਉਹਦੀ ਵਿਆਖਿਆ ਕਰਨੀ, ਅਰਥ ਸਮਝਾਉਣੇ ਤੇ ਆਪਣੇ ਇਤਰਾਜ਼ ਦੱਸਣੇ ਸ਼ੁਰੂ ਕੀਤੇ, ਸੁੰਨ ਹੋਏ ਮੰਤਰੀਆਂ ਤੇ ਅਧਿਕਾਰੀਆਂ ਦੇ ਪੈਰਾਂ ਹੇਠੋਂ ਧਰਤੀ ਖਿਸਕਣੀ ਕੁਦਰਤੀ ਸੀ।

ਕਿਸਾਨਾਂ ਦੀਆਂ ਦਲੀਲਾਂ ਦੀ ਕਾਟ ਲਈ ਸਰਕਾਰੀ ਧਿਰ ਉਸ ਪ੍ਰਵਚਨ ਨਾਲ ਲੈਸ ਹੋ ਕੇ ਆਈ ਸੀ ਜੋ ਕਿਸਾਨ ਮੋਰਚੇ ਦੇ ਸ਼ੁਰੂ ਤੋਂ ਪ੍ਰਧਾਨ ਮੰਤਰੀ ਜੀ ਕਰਦੇ ਆਏ ਹਨ ਖੇਤੀ ਕਨੂੰਨ ਕਿਸਾਨਾਂ ਲਈ ਖ਼ੁਸ਼ਹਾਲੀ ਦੇ ਦੁਆਰ ਖੋਲ੍ਹਦੇ ਹਨ, ਵਿਰੋਧੀ ਪਾਰਟੀਆਂ ਅਫ਼ਵਾਹਾਂ ਫ਼ੈਲਾ ਰਹੀਆਂ ਹਨ, ਕੁਫ਼ਰ ਤੋਲ ਰਹੀਆਂ ਹਨ, ਕਿਸਾਨਾਂ ਵਿਚ ਭਰਮ ਫ਼ੈਲਾ ਰਹੀਆਂ ਹਨ ਤੇ ਭੋਲ਼ੇ ਕਿਸਾਨ ਭਰਾ ਇਸ ਕੂੜ-ਪਰਚਾਰ ਵਿਚ ਫਸੇ ਹੋਏ ਹਨ। ਕਿਸਾਨਾਂ ਨਾਲ ਗੱਲਬਾਤ ਚਲਦੀ ਹੋਣ ਦੇ ਬਾਵਜੂਦ ਤੇ ਗੱਲਬਾਤ ਸਮੇਂ ਕਿਸਾਨਾਂ ਦੀ ਖੇਤੀ ਕਨੂੰਨਾਂ ਬਾਰੇ ਜਾਣਕਾਰੀ ਦੇ ਜੌਹਰ ਦੇਖ ਲਏ ਹੋਣ ਦੇ ਬਾਵਜੂਦ ਪ੍ਰਧਾਨ ਮੰਤਰੀ ਤੇ ਹੋਰਾਂ ਨੇ ਇਹ ਪ੍ਰਵਚਨ ਅੱਜ ਵੀ ਜਾਰੀ ਰੱਖਿਆ ਹੋਇਆ ਹੈ। ਕਿਸਾਨ ਉਹਨਾਂ ਦੀ ਨਜ਼ਰ ਵਿਚ ਭੋਲ਼ੇ ਪੰਛੀ ਹਨ ਜੋ ਬਿਚਾਰੇ ਕੁਛ ਨਹੀਂ ਜਾਣਦੇ ਤੇ ਵਿਰੋਧੀ ਪਾਰਟੀਆਂ ਦੇ ਜਾਲ ਵਿਚ ਫਸੇ ਹੋਏ ਹਨ ਜਦੋਂ ਕਿ ਖੇਤੀ ਕਨੂੰਨਾਂ ਨੇ ਉਹਨਾਂ ਨੂੰ ਆਜ਼ਾਦ ਕਰ ਦਿੱਤਾ ਹੈ ਤੇ ਨਵੀਆਂ ਸੰਭਾਵਨਾਵਾਂ ਖੋਲ੍ਹ ਕੇ ਖ਼ੁਸ਼ਹਾਲ ਬਣਾ ਦਿੱਤਾ ਹੈ। ਸਰਕਾਰ ਦੀ ਇਹ ਦਲੀਲ ਏਨੀ ਹਾਸੋਹੀਣੀ ਹੈ ਜਿਵੇਂ ਕੰਗਰੋੜ ਨਾਲ ਪੇਟ ਲੱਗੇ ਵਾਲੇ ਭੁੱਖੇ ਨੂੰ ਕੋਈ ਕਹੇ, ਅਸੀਂ ਤੈਨੂੰ ਪੂੜੇ ਖੁਆਏ, ਅਸੀਂ ਤੈਨੂੰ ਖੀਰ ਖੁਆਈ, ਇਹ ਵਿਰੋਧੀ ਪਾਰਟੀਆ ਤੈਨੂੰ ਭੁੱਖਾ ਆਖਣ ਦਾ ਕੁਫ਼ਰ ਤੋਲ ਰਹੀਆਂ ਹਨ, ਤੂੰ ਇਹਨਾਂ ਦੇ ਭਰਮ ਵਿਚ ਨਾ ਫਸੀਂ, ਤੂੰ ਤਾਂ ਰੱਜਿਆ ਹੋਇਆ ਹੈਂ!

ਪੰਜਾਬੀ ਕਿਸਾਨ ਦਿੱਲੀ ਵੱਲ ਤੁਰੇ ਤਾਂ ਕਮਾਨ ਹਰਿਆਣੇ ਦੇ ਮੁੱਖ ਮੰਤਰੀ ਖੱਟਰ ਨੂੰ ਸੌਂਪ ਦਿੱਤੀ ਗਈ। ਹੱਦ ਉੱਤੇ ਭਾਰੀ ਪੱਥਰਾਂ ਤੇ ਬੈਰੀਕੇਡਾਂ ਦੀਆਂ ਕੰਧਾਂ ਉਸਾਰ ਦਿੱਤੀਆਂ ਗਈਆਂ, ਜਲ-ਤੋਪਾਂ ਬੀੜ ਦਿੱਤੀਆਂ ਗਈਆਂ, ਹੰਝੂ-ਗੈਸ ਦੇ ਗੋਲਿਆਂ ਦਾ ਢੇਰ ਲਾ ਲਿਆ ਗਿਆ ਤੇ ਹਥਿਆਰਬੰਦ ਵਰਦੀਧਾਰੀਆ ਦੀਆਂ ਕਤਾਰਾਂ ਖੜ੍ਹੀਆਂ ਕਰ ਦਿੱਤੀਆਂ ਗਈਆਂ। ਆਪਣੀ ਇਸ ਗ਼ੈਰ-ਜਮਹੂਰੀ ਤੇ ਗ਼ੈਰ-ਕਨੂੰਨੀ ਧੱਕੇਸ਼ਾਹੀ ਨੂੰ ਜਾਇਜ਼ ਠਹਿਰਾਉਣ ਲਈ ਉਹਨੇ ਆਖਿਆ ਕਿ ਸਰਕਾਰ ਨੂੰ ਖੇਤੀ ਕਨੂੰਨਾਂ ਵਿਰੁੱਧ ਕਿਸਾਨ ਅੰਦੋਲਨ ਵਿਚ ਖਾਲਿਸਤਾਨੀ ਵੱਖਵਾਦੀਆਂ ਦੀ ਮੌਜੂਦਗੀ ਬਾਰੇ ਗੁਪਤ ਸੂਚਨਾ ਮਿਲੀ ਹੈ। ਉਹਦੀ ਟੇਕ ਇਸ ਝੂਠੀ ਆਸ ਉੱਤੇ ਸੀ ਕਿ ਕਿਸਾਨ ਭੜਕ ਕੇ ਪੱਥਰ ਮਾਰਨਗੇ, ਕਾਰਾਂ-ਬਸਾਂ ਦੇ ਸ਼ੀਸ਼ੇ ਤੋੜਨਗੇ, ਅੱਗਾਂ ਲਾਉਣਗੇ ਤੇ ਤਿਆਰ-ਬਰ-ਤਿਆਰ ਪੁਲਸ ਨੂੰ ਕਹਿਰ ਢਾਹੁਣ ਦਾ ਮੌਕਾ ਦੇਣਗੇ। ਪਰ ਜਿਵੇਂ ਸਾਡੀਆਂ ਬਾਤਾਂ ਦਾ ਨਾਇਕ ਸ਼ੇਰ-ਬਘੇਰਿਆਂ ਵਾਲੇ ਜੰਗਲ, ਅੱਗਾਂ, ਮਾਰੂਥਲ, ਪਰਬਤ, ਦਰਿਆ ਪਾਰ ਕਰਦਾ ਹੋਇਆ ਅਡੋਲ ਵਧਦਾ ਤੁਰਿਆ ਜਾਂਦਾ ਹੈ, ਕਿਸਾਨਾਂ ਨੇ ਪੂਰੀ ਤਰ੍ਹਾਂ ਸ਼ਾਂਤ ਰਹਿੰਦਿਆਂ ਇਹਨਾਂ ਸਭ ਖੱਟਰੀ ਰੋਕਾਂ ਨੂੰ ਲਿਤਾੜ ਕੇ ਸਿੰਘੂ ਹੱਦ ਉੱਤੇ ਜਾ ਪੜਾਅ ਕੀਤਾ।ਖੱਟਰ ਨੂੰ ਪੰਜਾਬੀ ਹੁੰਦਿਆਂ ਵੀ ਇਹ ਪਤਾ ਨਹੀਂ ਕਿ ਪੰਜਾਬੀ ਸੰਘਰਸ਼ੀ ਵਿਰਸੇ ਦਾ ਜਿੰਨਾ ਸ਼ਾਨਦਾਰ ਪੱਖ ਇਨਕਲਾਬੀ ਜੁਝਾਰਤਾ ਹੈ, ਓਨਾ ਹੀ ਕਦਰਜੋਗ ਪਹਿਲੂ ਸ਼ਾਂਤਮਈ ਵਿਰੋਧ ਹੈ। ਨਾਗਪੁਰੀ ਸਭਿਆਚਾਰ ਵਿਚ ਰੰਗੇ ਹੋਏ ਖੱਟਰ ਨੂੰ ਸ਼ਾਇਦ ਸ਼ਾਂਤਮਈ ਰਹਿ ਕੇ ਅੰਗਰੇਜ਼ ਦੀਆਂ ਵਹਿਸ਼ੀ ਡਾਂਗਾਂ ਖਾਣ ਵਾਲ਼ੇ ਗੁਰੂ ਕੇ ਬਾਗ਼ ਦੇ ਅੰਦੋਲਨਕਾਰੀਆਂ ਅਤੇ ਆਪਣੇ ਲਹੂ ਤੇ ਮਿੱਜ ਦੇ ਥੋਭੇ ਵਿਚ ਰੇਲ-ਗੱਡੀ ਦੇ ਪਹੀਏ ਰੋਕ ਦੇਣ ਵਾਲ਼ੇ ਪੰਜਾ ਸਾਹਿਬ ਦੇ ਸਾਕੇ ਦੇ ਸ਼ਾਂਤਮਈ ਸੂਰਮਿਆਂ ਦਾ ਕੋਈ ਪਤਾ ਨਹੀਂ। ਇਹ ਤਾਂ ਕੁਝ ਦੂਰ ਦੀਆਂ ਗੱਲਾਂ ਹਨ, ਉਹ ਇਹ ਵੀ ਨਾ ਸਮਝ ਸਕਿਆ ਕਿ ਹਫ਼ਤਿਆਂ ਤੋਂ ਪੰਜਾਬ ਵਿਚ ਦਰਜਨਾਂ ਥਾਂਵਾਂ ਉੱਤੇ ਲੱਗੇ ਹੋਏ ਇਸ ਮੋਰਚੇ ਵਿਚ ਕਿਤੇ ਇਕ ਵੀ ਅਸੁਖਾਵੀਂ ਘਟਨਾ ਨਹੀਂ ਹੋਈ! ਇਉਂ ਕਿਸਾਨਾਂ ਦੇ ਹੋਸ਼ ਸਾਹਮਣੇ ਖੱਟਰ ਦੀਆਂ ਸਭ ਵਿਉਂਤਾਂ ਧਰੀਆਂ-ਧਰਾਈਆਂ ਰਹਿ ਗਈਆਂ।

ਕਿਸਾਨਾਂ ਦੇ ਸਿੰਘੂ ਹੱਦ ਉੱਤੇ ਪਹੁੰਚ ਜਾਣ ਮਗਰੋਂ "ਇਸ ਜੁੱਗ ਦਾ ਪ੍ਰਮੁੱਖ ਰਣਨੀਤੀ-ਘਾੜਾ" ਅਮਿਤ ਸ਼ਾਹ ਸਾਹਮਣੇ ਆਇਆ। ਉਹਨੇ ਬੜੇ ਪਿਆਰ-ਦੁਲਾਰ ਨਾਲ ਸੱਦਾ ਦਿੱਤਾ ਕਿ ਕਿਸਾਨ ਭਰਾ ਦਿੱਲੀ ਦੀ ਕੰਨੀ ਉੱਤੇ ਬੁਰਾੜੀ ਦੇ ਮੈਦਾਨ ਵਿਚ ਪਹੁੰਚਣ ਜਿਥੇ ਸਰਕਾਰ ਨੇ ਉਹਨਾਂ ਦੇ ਹਰ ਸੁਖ-ਆਰਾਮ ਦਾ ਪ੍ਰਬੰਧ ਕਰ ਦਿੱਤਾ ਹੈ। ਇਸ ਰਣਨੀਤੀ ਪਿੱਛੇ ਵੀ ਕਿਸਾਨਾਂ ਨੂੰ ਸਾਧਾਰਨ-ਬੁੱਧ ਭੋਲ਼ੇ ਪੰਛੀ ਸਮਝਣ ਵਾਲੀ ਸੋਚ ਹੀ ਕੰਮ ਕਰ ਰਹੀ ਸੀ। ਕਿਸਾਨ ਗੁੱਝੀ ਚਾਲ ਸਮਝ ਗਏ ਕਿ ਸੁਰੱਖਿਆ ਦੇ ਨਾਂ ਉੱਤੇ ਪੁਲਸੀ ਘੇਰਾਬੰਦੀ ਕਰ ਕੇ ਉਥੋਂ ਉਹਨਾਂ ਨੂੰ ਨਾ ਕਿਤੇ ਜਾਣ ਦਿੱਤਾ ਜਾਵੇਗਾ ਤੇ ਉਥੇ ਬੈਠਿਆਂ ਦਾ ਨਾ ਉਹਨਾਂ ਦਾ ਕੋਈ ਦਬਾਅ ਰਹਿ ਜਾਵੇਗਾ। ਉਹਨਾਂ ਨੇ ਬੁਰਾੜੀ ਦੇ ਮੈਦਾਨ ਨੂੰ ਖੁੱਲ੍ਹੀ ਜੇਲ੍ਹ ਆਖ ਕੇ ਅਮਿਤ ਸ਼ਾਹ ਦੀ ਪ੍ਰਾਹੁਣਚਾਰੀ ਰੱਦ ਕਰ ਦਿੱਤੀ ਤੇ ਚੁਸਤ-ਚਲਾਕੀ ਠੁੱਸ ਕਰ

ਦਿੱਤੀ।

ਇਹਦੇ ਨਾਲ ਹੀ ਗੋਦੀ ਮੀਡੀਆ ਦੀਆਂ ਸੰਗਲੀਆਂ ਵੀ ਖੋਲ੍ਹ ਦਿੱਤੀਆਂ ਗਈਆਂ। ਭਾਰਤੀ ਜਨਤਾ ਪਾਰਟੀ ਦੇ ਸੂਚਨਾ ਤਕਨਾਲੋਜੀ ਸੈੱਲ ਦੇ ਮੁਖੀ ਅਮਿਤ ਮਾਲਵੀਆ ਨੇ ਕਿਸਾਨ ਅੰਦੋਲਨ ਨੂੰ ਖਾਲਿਸਤਾਨੀਆਂ ਤੇ ਮਾਓਵਾਦੀਆਂ ਨਾਲ ਜੁੜਿਆ ਆਖ ਕੇ ਉਹਨਾਂ ਨੂੰ ਰਾਹ ਦਿਖਾ ਦਿੱਤਾ। ਵਿਉਂਤ ਇਹ ਸੀ ਕਿ ਸਿੰਘੂ ਹੱਦ ਨੂੰ ਨਵਾਂ ਸ਼ਾਹੀਨ ਬਾਗ਼ ਆਖ ਕੇ, ਉਥੇ ਬੈਠਿਆਂ ਨੂੰ ਪਾਕਿਸਤਾਨੀ ਕਹਿਣ ਵਾਂਗ ਇਥੋਂ ਵਾਲਿਆਂ ਨੂੰ ਖਾਲਿਸਤਾਨੀ ਪਰਚਾਰ ਕੇ ਤੇ ਉਹਨਾਂ ਦਾ ਸਾਥ ਦੇਣ ਵਾਲਿਆਂ ਉੱਤੇ ਦੇਸ-ਧਰੋਹੀ ਹੋਣ ਦਾ ਠੱਪਾ ਲਾ ਕੇ ਮੋਰਚੇ ਦੇ ਹੌਸਲੇ ਪਸਤ ਕੀਤੇ ਜਾਣ। ਗੋਦੀ ਚੈਨਲਾਂ ਨੇ ਇਸ਼ਾਰਾ ਸਮਝ ਕੇ ਇਹ ਰਾਗ ਅਲਾਪਣਾ ਸ਼ੁਰੂ ਕਰ ਦਿੱਤਾ। ਇਸ ਪ੍ਰਵਚਨ ਨੂੰ ਅੱਗੇ ਤੋਰਨ ਲਈ ਸਰਕਾਰ ਦੀ ਇਕ ਚਹੇਤੀ ਨੇ ਪੰਜਾਬ ਦੀਆਂ ਮਾਂਵਾਂ-ਦਾਦੀਆਂ ਨੂੰ ਸੌ ਰੁਪਏ ਦਿਹਾੜੀ ਲੈ ਕੇ ਆਈਆਂ ਸ਼ਾਹੀਨ ਬਾਗ਼ ਦੀਆਂ ਦਾਦੀਆਂ ਹੋਣ ਦੀ ਗਾਲ੍ਹ ਦੇ ਦਿੱਤੀ। ਇਹਨਾਂ ਲੋਕਾਂ ਨੂੰ ਇਹ ਸ਼ਰਮ ਵੀ ਨਹੀਂ ਕਿ ਅਨੇਕ ਸੂਰਤਾਂ ਵਿਚ ਪੁੱਤਰ ਚੀਨ ਤੇ ਪਾਕਿਸਤਾਨ ਤੋਂ ਦੇਸ਼ ਦੀ ਧਰਤੀ ਬਚਾਉਣ ਲਈ ਜਾਨ ਤਲ਼ੀ ਉਤੇ ਰੱਖ ਕੇ ਸਰਹੱਦ ਦੀ ਪਹਿਰੇਦਾਰੀ ਕਰ ਰਹੇ ਹਨ ਤੇ ਬਜ਼ੁਰਗ ਪਿਓ ਆਪਣੇ ਉਹਨਾਂ ਸੈਨਿਕ ਪੁੱਤਰਾਂ ਦੀ ਧਰਤੀ ਬਚਾਉਣ ਲਈ ਕਿਸਾਨ ਮੋਰਚੇ ਵਿਚ ਜੂਝ ਰਹੇ ਹਨ। ਜਦੋਂ ਗੋਦੀ ਚੈਨਲਾਂ ਦੇ ਪੱਤਰਕਾਰਾਂ ਨੂੰ ਕਿਸਾਨਾਂ ਨੇ ਉਹਨਾਂ ਵਿਚੋਂ ਖਾਲਿਸਤਾਨੀ ਤੇ ਨਕਸਲੀਏ ਭਾਲ ਕੇ ਲਿਆਉਣ ਲਈ ਵੰਗਾਰਿਆ, ਉਹਨਾਂ ਨੂੰ ਇਸ ਕਸੂਤੀ ਹਾਲਤ ਵਿਚੋਂ ਨਿੱਕਲਣ ਦਾ ਕੋਈ ਰਾਹ ਨਹੀਂ ਸੀ ਮਿਲ ਰਿਹਾ। ਨਤੀਜੇ ਵਜੋਂ ਇਹ ਕੂੜ ਪਰਚਾਰ ਵੀ ਦਮ ਤੋੜ ਗਿਆ।

ਕਿਸਾਨ ਜਿਸ ਅਮਨ-ਚੈਨ ਤੇ ਮਾਣ-ਮਰਯਾਦਾ ਨਾਲ ਮੋਰਚਾ ਚਲਾ ਰਹੇ ਹਨ, ਉਹ ਦੇਸ ਵਿਚ ਹੀ ਨਹੀਂ, ਪਰਦੇਸਾਂ ਵਿਚ ਵੀ ਵਡਿਆਈ ਤੇ ਹਮਾਇਤ ਹਾਸਲ ਕਰ ਰਿਹਾ ਹੈ। ਗੱਲਬਾਤ ਸਮੇਂ ਕਿਸਾਨਾਂ ਦਾ ਸੁਚੱਜਾ-ਸਚਿਆਰਾ ਵਿਹਾਰ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ। ਸਰਕਾਰ ਦੇ ਛੱਤੀ ਪਦਾਰਥਾਂ ਨੂੰ ਨਾਂਹ ਆਖ ਕੇ ਵਿਗਿਆਨ ਭਵਨ ਵਿਚ ਭੁੰਜੇ ਬੈਠ ਆਪਣਾ ਲੰਗਰ



ਛਕ ਰਹੇ ਕਿਸਾਨ ਆਗੂਆਂ ਨੇ ਕਰੋੜਾਂ ਦਰਸ਼ਕਾਂ ਦਾ ਮਨ ਮੋਹ ਲਿਆ ਹੈ। ਸਿਆਸਤ ਦੀ ਦੁਨੀਆ ਹੈਰਾਨ ਹੈ ਕਿ ਪਿਛਲੇ ਸੱਤ ਸਾਲਾਂ ਵਿਚ ਜਿਸ ਮੋਦੀ ਸਰਕਾਰ ਨੇ ਵਿਰੋਧੀ ਪੱਖ ਦੀ ਕੱਖ ਪਰਵਾਹ ਨਹੀਂ ਕੀਤੀ ਤੇ ਕੋਈ ਇਕ ਛੋਟੀ-ਮੋਟੀ ਮੰਗ ਵੀ ਪਰਵਾਨ ਨਹੀਂ ਕੀਤੀ, ਉਹ ਜਾਗਰਿਤ ਕਿਸਾਨਾਂ ਦੀ ਏਕਤਾ ਅੱਗੇ ਕਿਵੇਂ ਨਿਤਾਣੀ ਹੋਈ ਖਲੋਤੀ ਹੈ! ਇਸ ਕਿਸਾਨ ਮੋਰਚੇ ਦਾ ਨਤੀਜਾ ਕੀ ਨਿੱਕਲਦਾ ਹੈ, ਇਹ ਪਤਾ ਭਵਿੱਖ ਵਿਚ ਲੱਗੇਗਾ। ਵੱਡੀ ਗੱਲ ਇਹ ਹੈ ਕਿ ਨਤੀਜੇ ਤੋਂ ਪਹਿਲਾਂ ਹੀ ਇਸ ਨੇ ਲੋਕ-ਸੰਗਰਾਮਾਂ ਦੇ ਇਤਿਹਾਸ ਵਿਚ ਇਕ ਨਹੀਂ, ਕਈ ਸੁਨਹਿਰੀ ਕਾਂਡ ਲਿਖ ਵੀ ਦਿੱਤੇ ਹਨ!

***ਸੰਪਰਕ: 011-42502364***

# Congratulations

Dr Ji Sat Sri Akal,

I have received the pdf copy and read the Waryam Sri Satguru Jagjit Singh Ji Ank.You have put in lot of hard work to compile this Ank in dedication of the mahan beant patshah.Satguru Ji was so beant that no one can comprehend and write everything on Satguru Ji but you have touched on the main topics.

You have done a wonderful job in translating and finishing our article on East African Sangat. You have given very high quality touch. It reads very well with good flow of the language, detailing Sri Satguru Jagjit Singh Ji's contributions towards East African Sangat. We thank you very much for giving us this opportunity and we pray to Satguru Ji to bless you to continue doing this Sewa, especially keeping your Pita Ji's dream of Waryam megazine alive.

***-Parmjit Singh Neote***

# ਦਿੱਲੀ ਕਿਸਾਨ ਮੋਰਚਾ -
# ਜਿੱਤ ਵੱਲ ਵਧਦੇ ਕਦਮ



—ਸੁਵਰਨ ਸਿੰਘ ਵਿਰਕ

"ਮਾਂਉਂ ਲੱਡਿਕਾ ਜੰਮਿਆ; ਰੱਖਿਓਸੁ ਨਾਉਂ ਗੁਲਾਬ।
ਪਰ ਕਿਸਮਤ ਦੇ ਕੇ ਵਾੜ ਵਿਚ; ਮੇਰੀ ਕੀਤੀ ਜੂਨ ਖਰਾਬ।''

ਤਕਰੀਬਨ ਪੌਣੀ ਸਦੀ ਪਹਿਲਾਂ, ਲਾਲਾ ਧਨੀ ਰਾਮ 'ਚਾਤ੍ਰਿਕ' ਦੀਆਂ ਕਿਸਾਨੀ ਜੀਵਨ ਦੀਆਂ ਦੁਸ਼ਵਾਰੀਆਂ ਨੂੰ ਬਿਆਨਦੀਆਂ ਇਹ ਤੁਕਾਂ, ਅੱਜ ਵੀ ਉਤਨੀਆਂ ਹੀ ਸਾਰਥਿਕ ਹਨ। ਪੰਜਾਬ ਸਮੇਤ ਸਾਰੇ ਦੇਸ਼ ਦੇ ਲੋਕਾਂ ਦਾ ਮੁੱਖ ਕਿੱਤਾ, ਖੇਤੀ ਬਾੜੀ ਹੈ ਅਤੇ ਸਾਡੀ ਆਬਾਦੀ ਦਾ ਘੱਟੋ ਘੱਟ ਸੱਤਰ ਫੀਸਦੀ, ਸਿੱਧੇ ਜਾਂ ਟੇਢੇ ਢੰਗ ਨਾਲ ਆਪਣੀ ਰੋਜ਼ੀ ਰੋਟੀ ਲਈ ਵਾਹੀ ਜੋਤੀ ਤੇ ਹੀ ਨਿਰਭਰ ਹੈ। ਹੋਰ ਕਾਰੋਬਾਰੀ, ਉਦਯੋਗਿਕ ਜਾਂ ਵਿਉਪਾਰਿਕ ਧੰਧਿਆਂ ਵਿੱਚ ਸ਼ਾਮਲ ਹੇਰਾ ਫੇਰੀ ਦੇ ਤੱਤਾਂ ਦੇ ਮੁਕਾਬਲੇ, ਕਿਰਸਾਨੀ ਨੂੰ ਸਾਡੇ ਲੋਕ ਸਦੀਆਂ ਤੋਂ ਸਾਫ ਸੁਥਰਾ ਅਤੇ ਸੱਚਾ ਕਿੱਤਾ ਸਮਝ ਕੇ, ਇਸ ਨਾਲ ਜੁੜੇ ਰਹਿਣ ਨੂੰ ਤਰਜ਼ੀਹ ਦਿੰਦੇ ਹਨ। ਇਹ ਵੱਖਰੀ ਗੱਲ ਸੀ ਕਿ ਜਦੋਂ ਕਦੇ ਵਿਦੇਸ਼ੀ ਜਾਂ ਲੁਟੇਰੀਆਂ ਸਰਕਾਰਾਂ ਦੇ ਲੋਭ ਕਾਰਨ, ਖੇਤੀ ਉਹਨਾਂ ਲਈ ਪੇਟ ਪਾਲਣ ਦਾ ਵਸੀਲਾ ਨਹੀਂ ਸੀ ਰਹਿੰਦੀ ਤਾਂ ਉਹ ਵਿਦੇਸ਼ਾਂ ਜਾਂ ਹੋਰ ਧੰਧਿਆਂ, ਸੇਵਾਵਾਂ ਆਦਿ ਵੱਲ ਵੀ ਰੁਖ ਕਰ ਲਿਆ ਕਰਦੇ ਸਨ। ਪਰ ਇਸ ਤਰ੍ਹਾਂ ਖੇਤੀ ਜਾਂ ਪਿੰਡਾਂ ਤੋਂ ਵੱਖ ਹੋ ਕੇ ਵੀ ਦੇਸ਼ ਦੇ ਸ਼ਹਿਰਾਂ ਜਾਂ ਵਿਦੇਸ਼ੀ ਧਰਤੀਆਂ ਤੇ ਵਸਦਿਆਂ ਵੀ ਉਹਨਾਂ ਦੀ ਰੂਹ ਵਿੱਚ ਆਪਣਾ ਪਿੰਡ, ਆਪਣੀ ਭੋਇੰ ਵੱਸਦੀ ਰਹਿੰਦੀ ਸੀ। ਕਈ ਵੇਰ ਤੇ ਇਸ ਆਪਣੀ ਪਿੰਡ ਦੀ ਭੋਇੰ ਵਿੱਚ ਹੀ ਅੰਤਿਮ ਰਸਮਾਂ ਦੇ ਨਿਪਟਾਰੇ ਲਈ ਮਿਲਣ ਵਾਲੇ, ਕਿਸੇ ਇੱਕ ਮਰਲੇ ਨੂੰ ਲੋਚਦੇ ਹੋਏ ਹੀ ਉਹ, ਕੂਚ ਨਗਾਰਾ ਵਜਾ ਜਾਂਦੇ ਸਨ। ਪੈਲੀ, ਪਿੰਡ, ਕੋੜਮਾਂ-ਕਬੀਲਾ, ਪਿੰਡ ਦਾ ਹੋਰ ਗ਼ੈਰ ਕਾਸ਼ਤਕਾਰਾਂ ਨਾਲ ਭਾਈਚਾਰਾ, ਪੰਜਾਬੀਆਂ ਦੇ ਅਵਚੇਤਨ ਵਿੱਚ ਡੂੰਘਾ ਉੱਤਰਿਆ ਹੋਇਆ ਸੀ।

ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਹੋਰਾਂ ਦੇ ਅਨੁਸਾਰ– "ਕੁਲ ਕਾਰਜ ਮਮ ਦੋਊ ਥੇ ਖੇਤੀ ਔ ਸੰਗਰਾਮ।'' ਇਸੇ ਲਈ ਪੰਜਾਬ ਨੂੰ ਦੇਸ਼ ਦੀ ਖੜਗ ਭੁਜਾ ਅਤੇ ਅੰਨ-ਕਟੋਰਾ ਕਿਹਾ ਜਾਂਦਾ ਹੈ। ਪੁਰਾਣੇ ਸਮਿਆਂ ਤੋਂ ਹੀ ਪੰਜਾਬੀ ਪੇਸ਼ੇ ਵਜੋਂ ਜਾਂ ਕਿਸਾਨ ਸਨ ਅਤੇ ਜਾਂ ਸੈਨਿਕ। ਕਿਸਾਨੀ ਦੇ ਇਸ ਕਿੱਤੇ ਨੂੰ ਮਾਣ ਬਖਸ਼ਣ ਵਾਸਤੇ ਹੀ ਜਗਤ-ਗੁਰੂ, ਜ਼ਾਹਰ ਪੀਰ, ਬਾਬਾ ਨਾਨਕ ਜੀ ਨੇ ਆਪਣੀਆਂ ਉਦਾਸੀਆਂ ਤੋਂ ਬਾਅਦ, ਵਿਸ਼ਵ ਭਰਮਣ ਦੇ ਅਨੁਭਵ, ਖੇਤੀ ਬਾੜੀ ਕਰਕੇ, ਪੰਜਾਬ ਦੇ ਕਿਸਾਨਾਂ ਨਾਲ ਸਾਂਝੇ ਕੀਤੇ ਅਤੇ ਕਿਸਾਨੀ ਕਿੱਤੇ ਨੂੰ ਮਾਣ ਬਖਸ਼ਿਆ। ਗੁਰੂ ਅਮਰ ਦਾਸ ਜੀ ਨੇ ਪੰਜਾਬ ਦੇ ਕਾਲ ਗ੍ਰਸਤ ਕਿਸਾਨਾਂ ਦਾ ਮਾਲੀਆ, ਅਕਬਰ ਬਾਦਸ਼ਾਹ ਨੂੰ ਕਹਿ ਕੇ ਮਾਫ਼ ਕਰਵਾਇਆ। ਗੁਰੂ ਅਰਜਨ ਦੇਵ ਜੀ ਦੇ ਸਮੇਂ ਕੇਂਦਰੀ ਪੰਜਾਬ ਦੀ ਕਿਸਾਨ ਬਹੁਗਿਣਤੀ ਦਾ, ਸਿੱਖੀ ਦੇ ਘੇਰੇ ਵਿੱਚ ਆਉਣਾ ਹੀ, ਉਹਨਾਂ ਦੀ ਸ਼ਹਾਦਤ ਦਾ ਮੁੱਖ ਕਾਰਨ ਬਣਿਆ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਮਾਲਵਾ ਅਤੇ ਦੁਆਬੇ ਦੀ ਕਿਸਾਨੀ ਵੀ ਸਿੱਖੀ ਨਾਲ ਜੁੜ ਗਈ। ਗੁਰੂ ਗੋਬਿੰਦ ਸਿੰਘ ਦੁਆਰਾ ਆਪਣੇ ਗਰੀਬ ਸਿੱਖਾਂ, ਜੋ ਜ਼ਿਆਦਾਤਰ ਕਾਸ਼ਤਕਾਰਾਂ ਜਾਂ ਪੇਂਡੂ ਦਸਤਕਾਰ, ਦਲਿਤ ਸ਼੍ਰੇਣੀਆਂ ਵਿੱਚੋਂ ਆਉਂਦੇ ਸਨ, ਦਾ ਆਤਮ ਬਲ ਵਧਾਉਣ ਲਈ, ਉਹਨਾਂ ਨੂੰ ਪਾਤਸ਼ਾਹੀ ਨਾਲ ਨਿਵਾਜਣ ਦੇ ਵਰਦਾਨ ਦਿੱਤੇ। ਇਸਦਾ ਮੁੱਢ ਬਾਬਾ ਬੰਦਾ ਸਿੰਘ ਬਹਾਦੁਰ ਨੇ ਬੰਨ੍ਹਦਿਆਂ, ਹਲ ਵਾਹਕਾਂ ਨੂੰ ਭੋਇੰ ਦੇ ਮਾਲਕ ਬਣਾ ਕੇ ਵੱਡਾ ਜ਼ਰਈ ਇਨਕਲਾਬ ਲਿਆਂਦਾ। ਸਿੱਖ ਮਿਸਲਾਂ ਦੀ ਸਥਾਪਨਾ ਵਿੱਚ ਕਿਸਾਨਾਂ, ਦਸਤਕਾਰਾਂ ਅਤੇ ਦਲਿਤਾਂ ਦੇ ਵੱਖ-ਵੱਖ ਵਰਗਾਂ ਨੂੰ ਨੁਮਾਇੰਦਗੀ ਮਿਲੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਬੇਸ਼ਕ ਖੇਤੀਬਾੜੀ ਲਈ ਸਿੰਚਾਈ ਦੇ ਕੁੱਝ ਪ੍ਰਬੰਧ ਕੀਤੇ ਗਏ, ਪਰ ਮੁਗਲਾਂ ਦੇ ਵੇਲੇ ਦੇ ਸੈਨਿਕ ਅਤੇ ਸਿਵਿਲ ਅਧਿਕਾਰੀਆਂ ਨੂੰ ਜਗੀਰਾਂ ਦੇਣ ਦਾ ਰਿਵਾਜ ਕਾਇਮ ਰੱਖਦਿਆਂ, ਜਗੀਰਦਾਰੀ ਪ੍ਰਨਾਲੀ ਨੂੰ ਉਤਸ਼ਾਹਿਤ ਕੀਤਾ ਗਿਆ। ਇਸ ਪ੍ਰਨਾਲੀ ਨੂੰ ਹੀ ਥੋੜ੍ਹੇ ਬਹੁਤ ਵਲ ਫੇਰ ਨਾਲ, ਅੰਗਰੇਜ਼ ਬਸਤੀਵਾਦੀਆਂ ਨੇ ਕਾਇਮ ਰੱਖਿਆ। ਨਵੇਂ ਪ੍ਰਬੰਧ ਹੇਠ ਮਾਲੀਆ, ਜਿਣਸ ਦੇ ਇਕ ਨਿਸ਼ਚਿਤ ਭਾਗ ਦੀ ਥਾਂ ਨਕਦੀ ਦੇ ਰੂਪ ਵਿੱਚ ਹੋਣ ਕਾਰਨ, ਕਿਸਾਨਾਂ ਦੀਆਂ ਮੁਸ਼ਕਿਲਾਂ ਲਗਾਤਾਰ ਵਧਦੀਆਂ ਗਈਆਂ। ਪੁਰਾਣੇ ਪੇਂਡੂ ਸਮਾਜ ਦੀ ਖੁਦ-ਮੁਖ਼ਤਾਰੀ ਵਾਲਾ ਆਰਥਿਕ ਢਾਂਚਾ ਟੁੱਟਣ ਕਾਰਨ ਅਤੇ ਨਵਾਂ ਅਜੇ ਸਿਰਜਿਆ ਨਾਂ ਜਾ ਸੱਕਣ ਕਾਰਨ, ਕਿਸਾਨਾਂ, ਦਸਤਕਾਰਾਂ, ਛੋਟੇ ਕਾਰੋਬਾਰੀਆਂ

ਅਤੇ ਨੌਕਰੀ ਤੋਂ ਫਾਰਗ ਕੀਤੇ ਲਾਹੌਰ ਦਰਬਾਰ ਦੇ ਪੁਰਾਣੇ ਸੈਨਿਕਾਂ ਦੀਆਂ ਮੁਸ਼ਕਿਲਾਂ ਵੱਧ ਰਹੀਆਂ ਸਨ। ਇਸ ਅਸੰਤੋਖ ਵਿੱਚੋਂ ਹੀ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿੱਚ, ਪੰਜਾਬ ਵਿੱਚ ਸਤਿਗੁਰੂ ਰਾਮ ਸਿੰਘ ਦੀ ਅਗਵਾਈ ਹੇਠ ਕੂਕਾ ਲਹਿਰ ਦੇ ਰੂਪ ਵਿੱਚ, ਧਾਰਮਿਕ ਆਵਰਨ ਵਿੱਚ ਲਪੇਟੀ ਹੋਈ, ਸਾਮੰਤ, ਸ਼ਾਹੂਕਾਰ ਅਤੇ ਬਸਤੀਵਾਦ ਵਿਰੋਧੀ ਕਿਸਾਨਾਂ, ਦਸਤਕਾਰਾਂ ਅਤੇ ਦਲਿਤਾਂ ਦੀ ਮਿਲੀ ਜੁਲੀ, ਸ਼ਕਤੀਸ਼ਾਲੀ ਲੋਕ ਲਹਿਰ ਸਰਗਰਮ ਹੋਈ। ਕਿਸਾਨ ਜੋ ਕਰਜ਼ੇ ਵਿੱਚ ਜੰਮਦਾ, ਕਰਜ਼ੇ ਵਿੱਚ ਪਲਦਾ ਵੱਡਾ ਹੁੰਦਾ ਅਤੇ ਇੱਕ ਦਿਨ ਅਗਲੇ ਵਾਰਿਸਾਂ ਲਈ ਛੱਡ ਕੇ, ਇਸ ਕਰਜ਼ੇ ਵਿੱਚ ਹੀ ਮਰ ਜਾਂਦਾ ਸੀ। ਗੁਰੂ ਰਾਮ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਗ਼ਰੀਬ ਕਿਸਾਨਾਂ ਜਾਂ ਹੋਰ ਲੋੜਵੰਦਾਂ ਤੋਂ ਵਿਆਜ ਲੈਣ ਜਾਂ ਘਾਟ ਦੇ ਸਮੇਂ ਮਣ ਅਨਾਜ ਦੇ ਕੇ, ਫਸਲ ਆਉਣ ਤੇ ਸਵਾ ਜਾਂ ਡੂਢ ਮਣ ਲੈਣਾ, ਜਿਸ ਪ੍ਰਥਾ ਨੂੰ ਡੂਢੀ ਜਾਂ ਸਵਾਈ ਕਹਿੰਦੇ ਸਨ, ਇਹਨਾਂ ਤੇ ਮੁਕੰਮਲ ਰੋਕ ਲਾਈ। ਕੂਕਾ ਅੰਦੋਲਨ ਦਾ ਹੀ ਪ੍ਰਭਾਵ ਸੀ ਕਿ ਸਰਹਾਲੀ ਦੇ ਸ੍ਰ. ਸ਼ਾਮ ਸਿੰਘ ਜਿਹੇ ਵੱਡੇ ਸ਼ਾਹੂਕਾਰਾਂ ਨੇ ਆਪਣੇ ਲੈਣੇ ਦੇਣੇ ਦੀਆਂ ਸਾਰੀਆਂ ਵਹੀਆਂ, ਖੂਹ ਵਿੱਚ ਸੁੱਟ ਦਿੱਤੀਆਂ ਸਨ।

ਅੰਗਰੇਜ਼ੀ ਰਾਜ ਸਮੇਂ ਦੇਸ਼ ਦੀ ਕਿਸਾਨੀ ਦੀਆਂ ਮੁਸ਼ਕਿਲਾਂ ਦਾ ਕੋਈ ਤਰਕਸੰਗਤ ਹੱਲ ਕੱਢਣ ਲਈ, 1936 ਵਿੱਚ ਕੁੱਲ ਹਿੰਦ ਕਿਸਾਨ ਸਭਾ ਦਾ ਗਠਨ ਹੋਇਆ। ਕਿਸਾਨ ਇੱਕੋ ਸਮੇਂ ਲੋਟੂ ਜਗੀਰੂ ਸ਼੍ਰੇਣੀ, ਉਹਨਾਂ ਦੀ ਪ੍ਰਿਤਪਾਲਕ ਸਾਮਰਾਜੀ ਸਰਕਾਰ ਅਤੇ ਸ਼ਾਹੂਕਾਰਾ ਲੁੱਟ ਚੋਂਘ ਵਿਰੁੱਧ ਲੜ ਰਹੇ ਸਨ। ਤਿਭਾਗਾ, ਤਲੰਗਾਨਾ ਅਤੇ ਪੈਪਸੂ ਦੇ ਮੁਜ਼ਾਰਾ ਘੋਲ, ਕਿਸਾਨ ਸਭਾ ਦੀ ਅਗੁਵਾਈ ਹੇਠ ਕਿਸਾਨਾਂ ਦੇ, ਅੰਗਰੇਜ਼ ਸਰਕਾਰ ਅਤੇ ਨਵੀਂ ਕਾਂਗਰਸ ਸਰਕਾਰ ਸਮੇਂ ਲੜੇ ਗਏ ਵੱਡੀਆਂ ਕੁਰਬਾਨੀਆਂ ਕਰਕੇ ਕੀਤੀਆਂ, ਮਹਾਨ ਪਰਾਪਤੀਆਂ ਵਾਲੇ ਘੋਲ ਬਣ ਗਏ। ਅਜ਼ਾਦੀ ਦੇ ਦੂਜੇ ਦਹਾਕੇ ਦੇ ਮੁੱਢ ਵਿੱਚ, ਪੰਜਾਬ ਵਿੱਚ ਬੈਟਰਮੈਂਟ ਟੈਕਸ ਵਿਰੁੱਧ ਕਿਸਾਨ ਘੋਲ, ਉਹਨਾਂ ਕਿਸਾਨਾਂ ਘੋਲਾਂ ਵਿੱਚੋਂ ਉੱਭਰਵਾਂ ਸੀ ਜੋ ਕੌਮੀ ਸਰਮਾਏਦਾਰੀ ਦੀ ਸਰਕਾਰ ਵਿਰੁੱਧ, ਸਮੇਂ ਸਮੇਂ ਲੜੇ ਗਏ। ਇਸ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਪੰਜਾਬ ਦੇ ਕਿਸਾਨ ਆਗੂਆਂ ਨਾਲ ਕਈ ਮੁਲਾਕਾਤਾਂ ਦਾ ਜ਼ਿਕਰ ਵੀ ਮਿਲਦਾ ਹੈ ਅਤੇ 1959 ਈ. ਦੇ ਜੀਵਨ ਨਗਰ ਦੇ ਹੋਲੇ ਮਹੱਲੇ ਸਮੇਂ, ਨਾਮਧਾਰੀ ਦਰਬਾਰ ਨੇ ਬੈਟਰਮੈਂਟ ਟੈਕਸ ਵਾਪਸ ਲੈਣ ਅਤੇ ਗਰਿਫ਼ਤਾਰ ਕਿਸਾਨ ਆਗੂਆਂ ਦੀ ਤੁਰੰਤ ਰਿਹਾਈ ਦੀ ਮੰਗ ਵੀ ਕੀਤੀ ਸੀ।

1965-66 ਵਿੱਚ ਦੇਸ਼ ਵਿੱਚ ਮੌਜੂਦ ਅੰਨ ਸੰਕਟ ਤੇ ਕਾਬੂ ਪਾਉਣ ਲਈ, ਨਵੇਂ ਬੀਜਾਂ, ਰਸਾਇਣਿਕ ਖਾਦਾਂ, ਕੀਟਨਾਸ਼ਕਾਂ, ਸਿੰਚਾਈ ਸੁਵਿਧਾਵਾਂ ਦੇ ਵਿਸਥਾਰ ਦੁਆਰਾ ਧਰਤੀ ਹੇਠਲੇ ਪਾਣੀ ਦੀ ਅੰਧਾ ਧੁੰਧ ਵਰਤੋਂ ਅਤੇ ਕੌਮੀਕ੍ਰਿਤ ਬੈਂਕਾਂ ਦੁਆਰਾ, ਖੇਤੀ ਮਸ਼ੀਨੀਕਰਣ ਲਈ ਕਰਜ਼ੇ ਦੇ ਕੇ ਹਰੀ ਕ੍ਰਾਂਤੀ ਦਾ ਆਗਾਜ਼ ਕੀਤਾ ਗਿਆ। ਇਸ ਸਮੇਂ ਬੇਸ਼ਕ ਕਣਕ ਝੋਨੇ ਦੀ ਪੰਜਾਬ, ਹਰਿਆਣਾ, ਪੱਛਮੀ ਯੂ.ਪੀ. ਅਤੇ ਤਰਾਈ ਦੇ ਇਲਾਕੇ ਵਿੱਚ ਰੀਕਾਰਡ ਪੈਦਾਵਾਰ ਹੋਈ, ਪਰ ਸਤਿਗੁਰੂ ਜਗਜੀਤ ਸਿੰਘ ਦੁਆਰਾ ਜਿੱਥੋਂ ਤੱਕ ਸੰਭਵ ਹੋ ਸੱਕੇ, ਜੈਵਿਕ ਖੇਤੀ ਦੇ ਮਾਡਲ ਨੂੰ ਬਚਾਉਣ ਦੀ ਲੋੜ ਤੇ ਜ਼ੋਰ ਦਿੱਤਾ ਗਿਆ ਸੀ ਤਾਂਕਿ ਪਰਿਆਵਰਨ ਦੀ ਸਮੱਸਿਆ ਨੂੰ ਵਿਕਰਾਲ ਹੋਣ ਤੋਂ ਬਚਾਇਆ ਜਾ ਸੱਕੇ। ਉਹਨਾਂ ਅਮਰੀਕਨ ਜਾਂ ਵਲਾਇਤੀ ਗਾਵਾਂ ਦੇ ਮੁਕਾਬਲੇ ਦੁਧਾਰੂ ਪਸ਼ੂਆਂ ਦੀਆਂ ਦੇਸੀ ਨਸਲਾਂ ਨੂੰ ਬਚਾਈ ਰੱਖਣ ਦੀ ਲੋੜ ਤੇ ਵੀ ਜ਼ੋਰ ਦਿੱਤਾ ਸੀ।

ਫਸਲਾਂ ਦੇ ਘੱਟੋ ਘੱਟ ਸਮਰਥਨ ਮੁੱਲ, ਇਸ ਤੇ ਸਰਕਾਰੀ ਖਰੀਦ ਅਤੇ ਵਿਆਪਕ ਮੰਡੀਕਰਨ ਦੁਆਰਾ, ਕਣਕ ਝੋਨੇ ਦੀ ਪੈਦਾਵਾਰ ਤੋਂ ਕਿਸਾਨਾਂ ਨੂੰ ਕੋਈ ਡੇਢ ਕੁ ਦਹਾਕੇ ਤੱਕ ਹੁਲਾਰਾ ਮਿਲਿਆ। ਫਿਰ ਫਸਲਾਂ ਦੇ ਸਮਰਥਨ ਮੁੱਲ ਵਿੱਚ, ਕਾ. ਚਤੁਰਾਨਨ ਮਿਸ਼ਰਾ ਦੇ ਕੇਂਦਰੀ ਖੇਤੀ ਮੰਤਰੀ ਵਾਲੇ ਅਲਪ ਕਾਲ ਨੂੰ ਛੱਡ ਕੇ, ਨਿਗੂਣਾ ਵਾਧਾ, ਫਸਲਾਂ ਲਈ ਲੋੜੀਂਦੀਆਂ ਸ਼ੈਆਂ ਡੀਜ਼ਲ, ਖਾਦ, ਕੀਟਨਾਸ਼ਕ, ਮਸ਼ੀਨਰੀ ਆਦਿ ਦੀਆਂ ਕੀਮਤਾਂ ਵਿੱਚ ਬੇਤਹਾਸ਼ੇ ਵਾਧੇ ਕਾਰਨ ਖੇਤੀ ਘਾਟੇ ਦਾ ਸੌਦਾ ਬਣਨ ਲੱਗੀ। ਇਕ ਮੋਟੇ ਅੰਦਾਜ਼ੇ ਮੁਤਾਬਿਕ ਪਿਛਲੇ ਤੀਹ ਸਾਲਾਂ ਵਿੱਚ ਘੱਟੋ ਘੱਟ ਪੰਦਰਾਂ ਲੱਖ ਕਿਸਾਨ, ਮੁੱਖ ਤੌਰ ਤੇ ਹਰੇ ਇਨਕਲਾਬ ਵਾਲੇ ਖੇਤੀ ਖੇਤਰ ਵਿੱਚ ਆਤਮ ਹੱਤਿਆਵਾਂ ਕਰ ਚੁੱਕੇ ਹਨ। ਇਸ ਕਾਰਨ ਸ੍ਰ. ਮਨਮੋਹਨ ਸਿੰਘ ਦੀ ਅਗਵਾਈ ਵਾਲੀ, ਸੰਯੁਕਤ ਪ੍ਰਗਤੀਸ਼ੀਲ ਗਠਬੰਧਨ ਸਰਕਾਰ ਦੇ ਪਹਿਲੇ ਕਾਰਜਕਾਲ ਸਮੇਂ, ਖੇਤੀਬਾੜੀ ਦੀ ਦਸ਼ਾ ਤੇ ਦਿਸ਼ਾ ਨੂੰ ਸੁਧਾਰਨ ਲਈ, ਸੁਆਮੀ ਨਾਥਨ ਆਯੋਗ ਦੀ ਸਥਾਪਨਾ ਕੀਤੀ, ਜਿਸ ਨੇ ਲੰਮੀ ਘੋਖ ਪੜਤਾਲ ਬਾਅਦ ਇਕ ਬਹੁਤ ਵਿਸਤਰਿਤ ਰੀਪੋਰਟ ਪੇਸ਼ ਕੀਤੀ ਜਿਸ ਵਿੱਚ ਖੇਤੀ ਸੰਕਟ ਹੱਲ ਕਰਨ ਲਈ ਅਨੇਕ ਸਿਫਾਰਸ਼ਾਂ ਤੋਂ ਇਲਾਵਾ ਸੀ– ਦੋ (C-2) ਅਨੁਸਾਰ ਖੇਤੀ ਜਿਨਸਾਂ ਦੇ ਘੱਟੋ-ਘੱਟ ਸਮਰਥਨ ਮੁੱਲ ਤਹਿ ਕਰਨ ਦੀ ਸਿਫਾਰਸ਼ ਸੀ। ਜ਼ਮੀਨ ਦਾ ਠੇਕਾ, ਖੇਤੀ ਵਿੱਚ ਲੱਗੇ ਪਰਿਵਾਰ ਦੇ ਸਾਰੇ ਜੀਆਂ ਦੀ ਮਿਹਨਤ ਦਾ ਯੋਗ ਮੁੱਲ, ਕੁੱਲ ਉਤਪਾਦਨ ਲਾਗਤਾਂ ਨੂੰ ਇਉਂ ਜੋੜ ਕੇ ਇਸ ਤੇ 50 ਫੀਸਦੀ ਮੁਨਾਫਾ ਦੇ ਕੇ, ਸਮਰਥਨ ਮੁੱਲ ਤਹਿ ਕਰਦਾ ਸੀ। ਅਗਲੇ ਸਾਲਾਂ ਵਿੱਚ ਕਿਸਾਨਾਂ ਦੀ ਮੁੱਖ ਮੰਗ ਸੁਆਮੀ ਨਾਥਨ ਆਯੋਗ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨ ਦੀ ਬਣ ਗਈ।

2014 ਵਿੱਚ ਨਰਿੰਦਰ ਮੋਦੀ ਦੀ ਅਗਵਾਈ ਹੇਠ ਭਾਜਪਾ ਦੀ ਰਾਜਗ ਵਾਲੀ ਕੇਂਦਰੀ ਸਰਕਾਰ ਸੱਤਾ ਵਿੱਚ ਜਿਹੜੇ ਵਾਅਦੇ ਕਰਕੇ ਆਈ ਸੀ, ਸੁਆਮੀ ਨਾਥਨ ਆਯੋਗ ਦੀ ਰੀਪੋਰਟ ਲਾਗੂ ਕਰਨਾ, ਉਹਨਾਂ ਵਿੱਚੋਂ ਪਰਮੁੱਖ ਵਾਅਦਾ ਸੀ। ਪਰ ਸੱਤਾ ਵਿੱਚ ਆਉਂਦਿਆਂ ਹੀ ਸਰਕਾਰ ਨੇ ਕਹਿ ਦਿੱਤਾ ਕਿ ਇਹ ਰੀਪੋਰਟ ਲਾਗੂ ਕਰਨੀ ਸੰਭਵ ਹੀ ਨਹੀਂ। ਹੌਲੇ ਹੌਲੇ ਇਹ ਸਰਕਾਰ ਆਪਣੇ ਵਿਚਾਰਧਾਰਕ ਸੰਸਥਾ ਆਰ.ਐਸ.ਐਸ. ਦੇ ਛਿਪੇ ਏਜੰਡੇ ਨੂੰ ਲਾਗੂ ਕਰਨ ਦੇ ਰਾਹੇ ਪੈ ਗਈ। 2019 ਵਿੱਚ ਆਪਣੀ ਦੂਜੀ ਟਰਮ ਵਿੱਚ ਸਰਕਾਰ ਨੇ ਆਪਣੇ ਕਾਰਜਕਰਮ ਸਿਰੇ ਚੜ੍ਹਾਉਣ ਵਿੱਚ ਤੇਜੀ ਫੜ ਲਈ। 5 ਅਗਸਤ 2019 ਨੂੰ ਸੰਵਿਧਾਨ ਦੀ ਧਾਰਾ 370, 35 ਏ ਆਦਿ ਨੂੰ ਨਿਰਸਤ ਕਰਕੇ ਜੰਮੂ ਕਸ਼ਮੀਰ ਨੂੰ ਦੋ ਕੇਂਦਰੀ ਸ਼ਾਸਤ ਇਕਾਈਆਂ ਵਿੱਚ ਬਦਲ ਕੇ, ਉੱਥੋਂ ਦੇ ਲੋਕਾਂ ਦੇ ਸੰਵਿਧਾਨਿਕ ਹੱਕ ਖੋਹ ਲਏ। ਫਿਰ ਵਿਦੇਸ਼ੀ ਨਾਗਰਿਕਾਂ ਨੂੰ ਭਾਰਤੀ ਨਾਗਰਿਕਤਾ ਦੇਣ ਲਈ ਨਾਗਰਿਕਤਾ ਨਾਲ ਧਰਮ ਜੋੜ ਕੇ, ਸੀ.ਏ.ਏ., ਐਨ.ਆਰ.ਸੀ., ਐਨ.ਪੀ.ਆਰ. ਆਦਿ ਵਿਵਾਦਿਤ ਮੁੱਦਿਆਂ ਤੇ ਸ਼ਾਹੀਨ ਬਾਗ ਜਿਹਾ ਵੱਡਾ ਅੰਦੋਲਨ ਪਨਪਣ ਦਾ ਮੌਕਾ ਦੇ ਕੇ, ਫਿਰ ਉਸ ਨੂੰ ਸਖਤੀ ਨਾਲ ਕੁਚਲਣਾ ਚਾਹਿਆ। ਦਿੱਲੀ ਵਿੱਚ ਹਿੰਦੂ ਮੁਸਲਿਮ ਦੰਗੇ ਕਰਵਾਏ ਅਤੇ ਦੰਗੇ ਰੋਕਣ ਵਾਲਿਆਂ ਤੇ ਹੀ ਦੰਗੇ ਭੜਕਾਉਣ ਦੇ ਮੁਕੱਦਮੇ ਬਣਾ ਦਿੱਤੇ। ਮਨੁੱਖੀ ਅਧਿਕਾਰ ਕਾਰਕੁੰਨਾਂ ਜਿਉਂ ਹਜ਼ਾਰਾਂ ਬੇਦੋਸ਼ੇ ਜਿਹਲਾਂ ਵਿੱਚ ਡੱਕ ਦਿੱਤੇ। 24 ਮਾਰਚ 2020 ਨੂੰ ਕੋਰੋਨਾ ਮਹਾਂਮਾਰੀ ਨਾਲ ਨਜਿੱਠਣ ਦੇ ਨਾਮ ਤੇ ਰਾਤੋ ਰਾਤ 'ਲਾਕ ਡਾਊਨ' ਲਾ ਕੇ ਦੇਸ਼ ਦੇ ਕਰੋੜਾਂ ਕਾਮਿਆਂ, ਮਿਹਨਤਕਸ਼ਾਂ ਨੂੰ, ਆਵਾਜਾਈ ਅਤੇ ਉਹਨਾਂ ਦੀ ਰੋਟੀ ਰੋਜ਼ੀ ਦੀ ਕਮਾਈ ਦੇ ਸਾਰੇ ਸਾਧਨ ਬੰਦ ਕਰਕੇ, ਸੜਕਾਂ ਤੇ ਹਜ਼ਾਰਾਂ ਕਿੱਲੋਮੀਟਰ ਪੈਦਲ ਚੱਲਣ ਅਤੇ ਭੁੱਖੇ ਮਰਨ ਤੇ ਮਜ਼ਬੂਰ ਕੀਤਾ। ਫਿਰ ਆਇਆ ਪਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਦਾ ਉਹ ਇਤਿਹਾਸਿਕ ਜੁਮਲਾ– "ਆਪਦਾ ਕੋ ਅਵਸਰ ਮੇਂ ਬਦਲ ਦੋ।" ਬਿਪਤਾ ਦਾ ਫਾਇਦਾ ਉਠਾਉ। ਪਹਿਲਾਂ ਸੈਂਕੜੇ ਸਾਲਾਂ ਦੀਆਂ ਕੁਰਬਾਨੀਆਂ ਬਾਅਦ ਮਜ਼ਦੂਰਾਂ ਦੁਆਰਾ ਕੋਮਾਂਤਰੀ ਪੱਧਰ ਤੇ ਹਾਸਲ ਕੀਤੇ, ਕਿਰਤ ਕਨੂੰਨਾਂ ਦੀ ਧਾਰ ਖੁੰਢੀ ਕਰ ਦਿੱਤੀ, ਫਿਰ ਜੂਨ ਵਿੱਚ ਚੁੱਪਚਾਪ, ਬਿਨਾਂ ਦੇਸ਼ ਦੇ ਕਿਸਾਨ ਨੁਮਾਇੰਦਿਆਂ ਜਾਂ ਸੰਸਦ ਵਿੱਚ ਵਿਚਾਰ ਚਰਚਾ ਕੀਤੇ ਬਿਨਾਂ, ਖੇਤੀ ਨਾਲ ਸੰਬੰਧਿਤ ਤਿੰਨ ਅਧਿਆਦੇਸ਼ ਲਿਆ ਕੇ, ਕਿਸਾਨਾਂ ਨੂੰ ਉਹਨਾਂ ਦੇ ਭਵਿੱਖ ਪ੍ਰਤੀ ਚਿੰਤਤ ਕਰ ਦਿੱਤਾ। ਖੇਤੀ ਰਾਜਾਂ ਦਾ ਵਿਸ਼ਾ ਹੈ, ਬੜੇ ਤਿਕੜਮ ਨਾਲ ਇਸ ਨੂੰ ਸਮਵਰਤੀ ਸੂਚੀ ਵਿੱਚ ਪਾ ਕੇ ਇਹ ਅਧਿਆਦੇਸ਼, ਸੰਘੀ ਢਾਂਚੇ ਦਾ ਗਲ ਘੁੱਟ ਕੇ ਲਿਆਂਦੇ ਹਨ। ਦੇਸ਼ ਦੀਆਂ ਕਿਸਾਨ ਜੱਥੇਬੰਦੀਆਂ ਅਤੇ ਕਿਸਾਨ ਪੱਖੀ ਬੁੱਧੀਜੀਵੀਆਂ ਨੇ ਇਹਨਾਂ ਨੂੰ, ਮੋਦੀ ਸਰਕਾਰ ਦੁਆਰਾ ਫਸਲਾਂ ਦਾ ਘੱਟੋ ਘੱਟ ਸਮਰਥਨ ਮੁੱਲ ਖ਼ਤਮ ਕਰ ਕੇ, ਮੰਡੀਕਰਨ ਅਤੇ ਫਸਲਾਂ ਦੀ ਸਮਰਥਨ ਮੁੱਲ ਤੇ ਸਰਕਾਰੀ ਖਰੀਦ ਠੱਪ ਕਰਕੇ, ਜ਼ਰੂਰੀ ਸੇਵਾਵਾਂ ਅਤੇ ਵਸਤਾਂ ਐਕਟ 1955 ਵਿੱਚ ਸੋਧ ਕਰਕੇ, ਖੇਤੀ ਬਾੜੀ ਵਿੱਚ ਕਾਰਪੋਰੇਟਾਂ ਨੂੰ ਕਿਸਾਨਾਂ ਨਾਲ ਅਨੁਬੰਧ ਖੇਤੀ ਕਰਨ ਦਾ ਅਧਿਕਾਰ ਦੇ ਕੇ, ਹਕੀਕਤ ਵਿੱਚ 90 ਫੀਸਦੀ ਕਿਸਾਨਾਂ ਨੂੰ ਉਹਨਾਂ ਦੀ ਭੂਮੀ ਕਾਰਪੋਰੇਟਾਂ ਦੇ ਹਵਾਲੇ ਕਰਕੇ, ਖੇਤੀ ਬਾੜੀ ਵਿੱਚੋਂ ਬਾਹਰ ਕੱਢਣ ਦੀ ਵੱਡੀ ਸਾਜਿਸ਼ ਕਿਹਾ ਹੈ। ਬਿਜਲੀ ਬਿੱਲ 2020 ਲਿਆ ਕੇ ਕਿਸਾਨਾਂ ਨੂੰ ਸਿੰਚਾਈ ਲਈ ਟਿਊਬਵੈਲਾਂ ਤੇ ਮਿਲਦੀ ਬਿਜਲੀ ਸਬਸਿਡੀ ਖੋਹਣੀ, ਪਰਿਆਵਰਨ ਕਨੂੰਨ 2020 ਵਿੱਚ ਪੌਣ ਪਾਣੀ ਦੂਸ਼ਿਤ ਕਰਨ ਵਾਲੇ ਵੱਡੇ ਪੂੰਜੀਪਤੀ ਉਦਯੋਗਪਤੀਆਂ ਜਿਉਂ, ਫਸਲਾਂ ਦੀ ਰਹਿੰਦ ਖੂੰਹਦ ਸਮੇਟਣ ਲਈ ਕਿਸਾਨਾਂ ਤੇ ਵੀ ਕਠੋਰ ਦੰਡ ਲਾਉਣ ਦਾ ਕਨੂੰਨ, ਕਿਸਾਨਾਂ ਨੂੰ ਬੇਜ਼ਮੀਨੇ ਕਰਨ ਵੱਲ ਵੱਡੇ ਕਦਮ ਹਨ।

ਖੁਸ਼ੀ ਦੀ ਗੱਲ ਇਹ ਹੈ ਕਿ ਕੇਂਦਰ ਦੀ ਭਾਜਪਾ ਸਰਕਾਰ ਦੀ ਇਹ ਵੱਡੀ ਤੇ ਡੂੰਘੀ ਸਾਜਿਸ਼ ਦੇ ਖਿਲਾਫ਼ ਦੇਸ਼ ਦੇ ਕਿਸਾਨ ਭਾਈਚਾਰੇ ਨੇ ਪਹਿਲਾਂ ਤਾਂ ਆਪੋ ਆਪਣੇ ਤਰੀਕੇ ਨਾਲ ਸਥਾਨਕ ਪੱਧਰ ਤੇ ਇਹਨਾਂ ਕਾਲੇ ਕਨੂੰਨਾਂ ਵਿਰੁੱਧ ਆਵਾਜ਼ ਉਠਾਈ ਅਤੇ ਸਤੰਬਰ 2020 ਵਿੱਚ ਜਦੋਂ ਇਹਨਾਂ ਅਧਿਆਦੇਸ਼ਾਂ ਨੂੰ ਲੋਕ ਸਭਾ ਵਿੱਚ ਆਪਣੇ ਭਾਰੀ ਬਹੁਮੱਤ ਅਤੇ ਰਾਜ ਸਭਾ ਵਿੱਚ ਬਿਨਾਂ ਬਹੁਮੱਤ ਤੋਂ ਵੀ ਸ਼ੋਰ ਸ਼ਰਾਬੇ ਨਾਲ ਪਾਸ ਕਰ ਲਿਆ ਤਾਂ ਦੇਸ਼ ਦੇ ਕਿਸਾਨ ਸੰਗਠਨ, ਇਹਨਾਂ ਦੇ ਖਿਲਾਫ ਇਕਜੁੱਟ ਹੋਣੇ ਸ਼ੁਰੂ ਹੋ ਗਏ ਸਨ। 20 ਸਤੰਬਰ ਨੂੰ ਪੰਜਾਬ, ਹਰਿਆਣਾ ਅਤੇ ਹੋਰ ਥਾਂਵਾਂ ਤੇ ਚਾਰ ਘੰਟਿਆਂ ਲਈ ਚੱਕਾ ਜਾਮ ਅਤੇ 25 ਸਤੰਬਰ ਦਾ ਭਾਰਤ ਬੰਦ ਬੜੇ ਸਫਲ ਰਹੇ। ਇਹਨਾਂ ਕਨੂੰਨਾਂ ਦੀ ਮਾਰ ਵਿੱਚ ਆਉਣ ਵਾਲੇ ਕਿਸਾਨ, ਖੇਤ ਮਜ਼ਦੂਰ, ਦਸਤਕਾਰ, ਆੜ੍ਹਤੀ, ਮੁਨੀਮ, ਮੰਡੀ ਮਜ਼ਦੂਰ ਪੱਲੇਦਾਰ ਅਤੇ ਦੁਕਾਨਦਾਰ ਵੀ ਇਕਜੁੱਟ ਹੋਣੇ ਸ਼ੁਰੂ ਹੋ ਗਏ।

6 ਅਕਤੂਬਰ ਨੂੰ ਜ਼ਿਲ੍ਹਾ ਸਿਰਸਾ ਨਾਲ ਸਬੰਧਿਤ ਹਰਿਆਣਾ ਦੀ ਭਾਜਪਾ ਸਰਕਾਰ ਦੇ ਡਿਪਟੀ ਮੁੱਖ ਮੰਤਰੀ ਦੁਸ਼ਿਅੰਤ ਚੌਟਾਲਾ (ਜਜਪਾ) ਅਤੇ ਚੌ. ਰਣਜੀਤ ਸਿੰਘ (ਆਜ਼ਾਦ) ਬਿਜਲੀ ਮੰਤਰੀ ਦੇ ਅਸਤੀਫੇ ਦਾ ਦਬਾਅ ਬਨਾਉਣ ਲਈ ਇਕ ਰੈਲੀ ਦੁਸਹਿਰਾ ਗਰਾਂਊਂਡ, ਸਿਰਸਾ ਵਿਖੇ ਹੋਈ। ਇਸ ਰੈਲੀ ਦੀ ਤਿਆਰੀ ਲਈ ਨਾਮਧਾਰੀ ਇਲਾਕਾ ਜੀਵਨ ਨਗਰ ਦੀ ਅਨਾਜ ਮੰਡੀ ਸਮੇਤ, ਜ਼ਿਲ੍ਹੇ ਭਰ ਵਿੱਚ ਵਿਆਪਕ

ਸਭਾਵਾਂ ਕੀਤੀਆਂ ਗਈਆਂ ਅਤੇ ਇਹ ਰੈਲੀ ਬਹੁਤ ਸਫਲ ਹੋਈ। ਇਸ ਵਿੱਚ ਹਰਿਆਣਾ ਅਤੇ ਦੇਸ਼ ਦੇ ਚੋਟੀ ਦੇ ਕਿਸਾਨ ਆਗੂਆਂ ਨੇ ਭਾਗ ਲਿਆ ਅਤੇ ਕਿਸਾਨ ਸੰਗਠਨਾਂ ਦਾ ਇਹ ਅਜ਼ਮ ਲੋਕਾਂ ਤੱਕ ਪੁਚਾਇਆ ਕਿ ਕਾਲੇ ਕਨੂੰਨ ਵਾਪਸ ਲਏ ਜਾਣ ਤੱਕ ਪੂਰੀ ਲਾਮਬੰਦੀ ਨਾਲ ਦੇਸ਼ ਵਿਆਪੀ ਕਿਸਾਨ ਘੋਲ ਵਿੱਢਿਆ ਜਾਵੇ। ਇਸ ਤੋਂ ਪਹਿਲਾਂ ਸਤੰਬਰ ਵਿੱਚ ਪਿਪਲੀ (ਕੁਰੂਕਸ਼ੇਤਰ) ਵਿੱਚ ਕਿਸਾਨਾਂ ਤੇ ਹੋਏ ਲਾਠੀਚਾਰਜ ਬਾਅਦ, ਕਿਸਾਨ ਅੰਦੋਲਨ ਹਰਿਆਣਾ, ਪੰਜਾਬ ਵਿੱਚ ਭੱਖ ਉੱਠਿਆ ਸੀ। 6 ਅਕਤੂਬਰ ਰੈਲੀ ਦੀ ਸਮਾਪਤੀ ਬਾਅਦ ਜਦੋਂ ਕਿਸਾਨ ਹਰਿਆਣਾ ਸਰਕਾਰ ਦੇ ਮੰਤਰੀਆਂ ਦੇ ਨਿਵਾਸ ਵੱਲ ਵੱਧ ਰਹੇ ਸਨ, ਉੱਥੇ ਵੀ ਲਾਠੀਚਾਰਜ ਅਤੇ ਪਾਣੀ ਦੀਆਂ ਬੌਛਾਰਾਂ ਨੇ ਉਹਨਾਂ ਦਾ ਰਾਹ ਰੋਕਿਆ। ਫਿਰ ਉੱਥੇ ਹੀ ਇਕ ਅਨਿਸ਼ਚਤਕਾਲੀਨ ਧਰਨਾ ਸ਼ੁਰੂ ਹੋ ਗਿਆ। ਕਿਸਾਨਾਂ ਦੀ ਗ੍ਰਿਫ਼ਤਾਰੀ ਅਤੇ ਰਿਹਾਈ ਬਾਅਦ ਇਹ ਧਰਨਾ, ਸ਼ਹੀਦ ਭਗਤ ਸਿੰਘ ਸਟੇਡੀਅਮ, ਸਿਰਸਾ ਵਿਖੇ, ਪੱਕੇ ਮੋਰਚੇ ਵਿੱਚ ਬਦਲ ਗਿਆ ਜੋ 8 ਅਕਤੂਬਰ ਤੋਂ ਅੱਜ ਤੱਕ ਲਗਾਤਾਰ ਦਿਨ ਰਾਤ ਚੱਲ ਰਿਹਾ ਹੈ। ਵਿੱਚ-ਵਿੱਚ ਤਿੰਨ ਹਫਤਿਆਂ ਤੱਕ 11-21 ਮੈਂਬਰਾਂ ਦੀ 24 ਘੰਟੇ ਦੀ ਭੁੱਖ ਹੜਤਾਲ ਵੀ ਚੱਲਦੀ ਰਹੀ। ਇਸ ਧਰਨੇ ਤੋਂ ਇਲਾਵਾ ਖੂਈਆਂ ਮਲਕਾਣਾ ਟੌਲ ਪਲਾਜ਼ਾ, ਸਿਰਸਾ ਡੱਬਵਾਲੀ ਰੋਡ ਤੇ ਵੀ ਕਿਸਾਨਾਂ ਦੀ ਅਨਿਸ਼ਚਿਤਕਾਲੀਨ ਧਰਨਾ ਕਿਸਾਨ ਮੰਗਾਂ ਲਈ ਜਾਰੀ ਹੈ।

26 ਨਵੰਬਰ ਨੂੰ ਕਿਸਾਨਾਂ ਦੇ ਸਮਰਥਨ ਵਿੱਚ ਮੁਲਾਜ਼ਮ ਅਤੇ ਫਰੇਡ ਯੂਨੀਅਨ ਜੱਥੇਬੰਦੀਆਂ ਅਤੇ ਬਹੁਤ ਸਾਰੇ ਜਨ ਸੰਗਠਨਾਂ ਵੱਲੋਂ ਦੇਸ਼ ਵਿਆਪੀ ਹੜਤਾਲ ਰਹੀ। ਕਿਸਾਨਾਂ ਨੇ 26-27 ਨਵੰਬਰ ਨੂੰ ਦਿੱਲੀ ਕੂਚ ਦਾ ਨਾਅਰਾ ਦਿੱਤਾ। ਕਿਸਾਨਾਂ ਦੇ ਵੱਡੇ ਜੱਥੇ, 26 ਨਵੰਬਰ ਨੂੰ ਪੰਜਾਬ, ਹਰਿਆਣਾ ਵਿੱਚੋਂ ਲੰਮੀ ਤਿਆਰੀ ਕਰਕੇ, ਰਸਤ ਬਸਤ ਲੈ ਕੇ, ਟਰੈਕਟਰ ਟਰਾਲੀਆਂ ਤੇ ਹੋਰ ਸਾਧਨਾਂ ਤੇ ਦਿੱਲੀ ਲਈ ਨਿਕਲੇ। ਪੰਜਾਬ, ਹਰਿਆਣਾ ਦੀ ਸੀਮਾ ਤੇ ਅਨੇਕ ਥਾਂਵਾਂ ਤੇ ਹਰਿਆਣਾ ਦੀ ਭਾਜਪਾ, ਜਜਪਾ ਸਰਕਾਰ ਨੇ ਵੱਡੀ ਨਾਕੇਬੰਦੀ ਕੀਤੀ। ਪੱਥਰਾਂ, ਮਿੱਟੀ ਦੇ ਢੇਰਾਂ, ਲੋਹੇ ਸੀਮਿੰਟ ਦੇ ਵੱਡੇ ਪਾਈਪਾਂ, ਕੰਟੀਲੀਆਂ ਤਾਰਾਂ ਅਤੇ ਪੱਕੀਆਂ ਸੜਕਾਂ ਵਿੱਚ ਡੂੰਘੀਆਂ ਖਾਈਆਂ ਪੁੱਟ ਕੇ, ਆਪਣੀ ਜ਼ਮੀਨ, ਰੋਟੀ ਰੋਜ਼ੀ ਅਤੇ ਰਹਿਤਲ ਬਚਾਉਣ ਲਈ, ਦਿੱਲੀ ਜਾ ਰਹੇ ਕਿਸਾਨਾਂ ਦਾ ਰਾਹ ਰੋਕਣ ਦਾ ਕੋਝਾ ਯਤਨ ਕੀਤਾ ਗਿਆ। ਦੇਸ਼ ਦੇ ਨਾਗਰਿਕਾਂ ਦਾ ਕਿਤੇ ਵੀ ਆਵਾਗਮਨ ਦਾ ਮੌਲਿਕ ਹੱਕ ਖੋਹਿਆ ਗਿਆ। ਪਰ ਕਾਂਗ ਵਿੱਚ ਆਇਆ ਕਿਸਾਨਾਂ ਦਾ ਇਹ ਵਿਸ਼ਾਲ ਵਹਿਣ, ਸਾਰੀਆਂ ਰੋਕਾਂ, ਹੱਦਾਂ ਬੰਨੇ ਉਲੰਘ ਕੇ ਹਰਿਆਣਾ ਵਿੱਚ ਦਾਖਲ ਹੋਇਆ ਅਤੇ ਦਿੱਲੀ ਦੇ ਸਿੰਘੂ ਅਤੇ ਟਿਕਰੀ ਬਾਰਡਰ ਤੇ ਜਾ ਕੇ ਮੋਰਚੇ ਮੱਲ ਲਏ। ਕੇਂਦਰ ਸਰਕਾਰ ਵੱਲੋਂ ਇਹਨਾਂ ਨੂੰ ਖ਼ਾਲਿਸਤਾਨੀ ਆਤੰਕਵਾਦੀ ਆਖਣ ਦੀਆਂ ਸਾਰੀਆਂ ਚਾਲਾਂ ਉਦੋਂ ਠੁੱਸ ਹੋ ਗਈਆਂ ਜਦੋਂ ਹਰਿਆਣੇ ਦੇ ਕਿਸਾਨ ਵੀ ਹਜ਼ਾਰਾਂ ਦੀ ਸੰਖਿਆ ਵਿੱਚ ਇਹਨਾਂ ਦੇ ਨਾਲ ਸ਼ਾਮਲ ਹੋ ਕੇ, ਦਿੱਲੀ ਦੇ ਬੂਹਿਆਂ ਤੇ ਜਾ ਬੈਠੇ। ਹਰਿਆਣੇ ਵਿੱਚ ਕਰਨਾਲ ਦੇ ਕੋਲ ਸੜਕ ਤੇ ਲਾਈਆਂ ਵੱਡੀਆਂ ਰੋਕਾਂ, ਨਾਕੇ ਉਲੰਘਣ ਵਾਲਾ ਗੁਰਨਾਮ ਸਿੰਘ ਚਢੂਨੀ (ਸ਼ਾਹਬਾਦ-ਕੁਰੂਕਸ਼ੇਤਰ) ਦੀ ਅਗਵਾਈ ਹੇਠਲਾ ਹਰਿਆਣੇ ਦਾ ਹੀ ਵੱਡਾ ਕਿਸਾਨ ਜੱਥਾ ਸੀ। ਇਸ ਮਹਾਂ ਕੂਚ ਨੂੰ ਅਸਫਲ ਕਰਨ ਲਈ ਹਰਿਆਣੇ ਦੇ ਸੈਂਕੜੇ ਕਿਸਾਨ ਆਗੂਆਂ ਦੇ ਘਰਾਂ ਤੇ ਅੱਧੀ ਰਾਤ ਨੂੰ ਛਾਪੇ ਮਾਰ ਕੇ, ਸੌ ਦੇ ਕਰੀਬ ਗਿਰਫਤਾਰੀਆਂ ਹੋਈਆਂ। ਪਰ ਇਸ ਨਾਲ ਵੀ ਆਮ ਕਿਸਾਨਾਂ ਦੇ ਦਿੱਲੀ ਵੱਲ ਵੱਧਣ ਦੇ ਜ਼ਜ਼ਬਿਆਂ ਵਿੱਚ ਬੇਮਿਸਾਲ ਵਾਧਾ ਹੋਇਆ। ਪੁਲੀਸ ਰੋਕਾਂ ਨੂੰ ਤੋੜਨ ਤੇ ਆਪਣੀ ਮੰਜ਼ਿਲ ਤੇ ਪੁੱਜਣ ਲਈ, ਕਿਸਾਨਾਂ ਨੇ ਸੂਰਮਗਤੀ ਦੀਆਂ ਆਪਣੀਆਂ ਪਰੰਪਰਾਗਤ ਰਵਾਇਤਾਂ ਨੂੰ ਮੁੜ ਸੁਰਜੀਤ ਕੀਤਾ ਹੈ।

ਇਸ ਦੌਰਾਨ 27 ਨਵੰਬਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਥਮ ਪਰਕਾਸ਼ ਸ਼ਤਾਬਦੀ ਮਨਾਈ ਜਾ ਰਹੀ ਸੀ ਤਾਂ ਸੰਗਤ ਨੂੰ ਸੰਬੋਧਨ ਕਰਦਿਆਂ ਸਤਿਗੁਰੂ ਉਦੈ ਸਿੰਘ ਜੀ ਨੇ ਪੁਰਜ਼ੋਰ ਸ਼ਬਦਾਂ ਵਿੱਚ ਪਰਧਾਨ ਮੰਤਰੀ ਨਰਿੰਦਰ ਮੋਦੀ ਨੂੰ ਕਿਹਾ ਕਿ ਉਹ ਦੇਸ਼ ਦੇ ਕਿਸਾਨਾਂ ਨਾਲ ਟਕਰਾਉ ਦਾ ਰਸਤਾ ਛੱਡ ਕੇ ਉਹਨਾਂ ਦੀਆਂ ਮੰਗਾਂ ਨੂੰ ਤੁਰੰਤ ਪਰਵਾਨ ਕਰਨ। ਇਹਨਾਂ ਖੇਤੀ ਬਿੱਲਾਂ ਬਾਰੇ ਕਿਸਾਨ ਭਾਈਚਾਰੇ ਦੇ ਮਨਾਂ ਵਿੱਚ ਜੋ ਵੀ ਸ਼ੰਕੇ ਵਿਸ਼ਵਿਸ਼ੇ ਹਨ, ਗੱਲਬਾਤ ਦੁਆਰਾ ਉਹਨਾਂ ਦਾ ਕਿਸਾਨਾਂ ਦੀ ਮੰਗ ਅਨੁਸਾਰ ਸਮਾਧਾਨ ਕਰਨ। ਉਹਨਾਂ ਇਹ ਵੀ ਕਿਹਾ ਕਿ ਮੈਂ ਅਮਰੀਕਾ, ਯੂਰੋਪ ਅਤੇ ਆਸਟਰੇਲੀਆ ਆਦਿ ਦੇ ਬਹੁਤ ਸਾਰੇ ਦੇਸ਼ਾਂ ਵਿੱਚ ਜਾਂਦਾ ਆਉਂਦਾ ਰਹਿੰਦਾ ਹਾਂ, ਉੱਥੋਂ ਦੀਆਂ ਸਰਕਾਰਾਂ ਆਪਣੇ ਕਿਸਾਨਾਂ ਨੂੰ ਖੇਤੀ ਅਤੇ ਸਬੰਧਿਤ ਪੇਸ਼ਿਆਂ ਦੇ ਉਤਪਾਦਾਂ ਤੇ ਬਹੁਤ ਸਾਰੀ ਸਬਸਿਡੀ ਦੇ ਰਹੀਆਂ ਹਨ। ਇਸ ਲਈ ਸਾਡੇ ਮੁਲਕ ਵਿੱਚ ਵੀ ਕਿਸਾਨਾਂ ਨੂੰ ਮਿਲਣ ਵਾਲੀਆਂ ਇਹ ਸਬਸਿਡੀਆਂ ਜਾਰੀ ਰਹਿਣੀਆਂ ਚਾਹੀਦੀਆਂ ਹਨ। ਉਹਨਾਂ ਦੀ ਹਦਾਇਤ ਤੇ ਦਿੱਲੀ ਦੀ ਅਤੇ ਹੋਰ ਨਾਮਧਾਰੀ ਸੰਗਤ ਧਰਨੇ ਤੇ ਬੈਠੇ ਕਿਸਾਨਾਂ ਦਾ ਯਥਾ ਸੰਭਵ ਸਹਿਯੋਗ ਵੀ ਕਰ ਰਹੀ ਹੈ।

ਖੁੱਲ੍ਹੇ ਅਸਮਾਨ ਹੇਠ, ਪੋਹ ਦੀਆਂ ਬਰਫੀਲੀਆਂ ਰਾਤਾਂ ਵਿੱਚ ਬਾਲ ਤੋਂ ਬਿਰਧ, ਮਾਈ ਭਾਈ ਕਿਸਾਨ ਅਤੇ ਉਹਨਾਂ ਦੇ




ਹਮਦਰਦ ਹੋਰ ਤਬਕੇ, ਅੱਜ ਲੱਖਾਂ ਦੀ ਗਿਣਤੀ ਵਿੱਚ, ਆਪਣੇ ਟਰੈਕਟਰ ਟਰਾਲੀਆਂ ਨੂੰ ਘਰ ਬਣਾ ਕੇ, ਲਗਾਤਾਰ ਵੀਹ ਦਿਨਾਂ ਤੋਂ ਡਟੇ ਹੋਏ ਹਨ ਅਤੇ ਉਦੋਂ ਤੱਕ ਡਟੇ ਰਹਿਣਗੇ ਜਦੋਂ ਤੱਕ ਇਹ ਕਨੂੰਨ ਰੱਦ ਹੋ ਕੇ, ਹੋਰ ਮੰਗਾਂ ਨਹੀਂ ਮੰਨੀਆਂ ਜਾਂਦੀਆਂ। ਕੇਂਦਰ ਸਰਕਾਰ ਵੱਲੋਂ ਵਾਰਤਾਲਾਪ ਦੇ ਹੁਣ ਤੱਕ ਹੋਏ ਛੇ ਦੌਰ ਸਿਰੇ ਨਹੀਂ ਚੜ੍ਹੇ। ਹੁਣ ਸਰਕਾਰ ਸਾਮ, ਦਾਮ, ਦੰਡ ਦਾ ਹਰ ਹਰਬਾ ਵਰਤ ਕੇ, ਇਸ ਅੰਦੋਲਨ ਤੋਂ ਖਹਿੜਾ ਛੁਡਾਉਣਾ ਚਾਹੁੰਦੀ ਹੈ। ਪਰ ਉਹ ਸਫਲ ਨਹੀਂ ਹੋਵੇਗੀ। ਕਿਸਾਨ ਸੰਗਠਨਾਂ ਦੀ ਆਪਸੀ ਸਮਝਦਾਰੀ ਤੇ ਉੱਸਰੀ ਚੱਟਾਨੀ ਏਕਤਾ ਅਤੇ ਵਿਸ਼ਾਲ ਜਨਸਮੂਹ ਦੀ ਨਿਰੰਤਰ ਭਾਗੀਦਾਰੀ, ਦੇਸ਼ ਵਿਦੇਸ਼ ਦੇ ਹਰ ਤਬਕੇ ਵੱਲੋਂ ਮਿਲ ਰਿਹਾ ਜਨ ਸਮਰਥਨ, ਇਸ ਅੰਦੋਲਨ ਦੀ ਚੜ੍ਹਤ ਦਾ ਕਾਰਨ ਹੈ। ਸਰਕਾਰ ਦੇ ਇਹਨਾਂ ਨੂੰ ਖਾਲਿਸਤਾਨੀ, ਅੱਤਵਾਦੀ, ਮਾਓਵਾਦੀ, ਪਾਕਿਸਤਾਨੀ-ਚੀਨੀ ਏਜੰਟ ਆਦਿ ਗਰਦਾਨਣ ਦੇ ਸਾਰੇ ਯਤਨ ਸਿਰੇ ਨਹੀਂ ਚੜ੍ਹੇ। ਕਿਸਾਨਾਂ ਦੇ ਕਾਫਲੇ ਦਿੱਲੀ, ਹਰਿਆਣਾ, ਪੰਜਾਬ ਅਤੇ ਗੁਆਂਢੀ ਰਾਜਾਂ ਵੱਲੋਂ ਰੋਜ਼ ਦਿੱਲੀ ਵੱਧ ਰਹੇ ਹਨ। ਹਰਿਆਣਾ ਦਿੱਲੀ ਦੀ ਪ੍ਰਾਹੁਣਚਾਰੀ ਨੇ ਪੰਜਾਬੀ ਕਿਸਾਨਾਂ ਦਾ ਦਿਲ ਜਿੱਤ ਲਿਆ ਹੈ। ਸਾਂਝ ਦੀਆਂ ਤੰਦਾਂ ਮਜ਼ਬੂਤ ਹੋ ਰਹੀਆਂ ਹਨ।

ਮੇਰੇ ਆਪਣੇ ਜ਼ਿਲ੍ਹੇ ਸਿਰਸਾ ਦੇ ਡੱਬਵਾਲੀ, ਕਾਲਾਂ ਵਾਲੀ, ਰਾਣੀਆ ਐਲਨਾਬਾਦ ਅਤੇ ਸਿਰਸਾ ਹਲਕਿਆਂ ਦੇ ਹਜ਼ਾਰਾਂ ਲੋਕ ਇਸ ਮੋਰਚੇ ਵਿੱਚ ਡਟੇ ਹੋਏ ਹਨ। ਪਿੰਡਾਂ ਵਿੱਚੋਂ ਮੋਰਚੇ ਤੇ ਤਾਜ਼ਾਦਮ ਕੁਮਕਾਂ ਰਸਦ ਪਾਣੀ ਸਮੇਤ ਭੇਜੀਆਂ ਜਾ ਰਹੀਆਂ ਹਨ। ਪਿਛਲੇ ਕਿਸਾਨ, ਮੋਰਚਿਆਂ ਤੇ ਗਏ ਕਿਸਾਨਾਂ ਦੀਆਂ ਫਸਲਾਂ ਸਾਂਭ ਰਹੇ ਹਨ। ਸਾਂਝੀ ਕਿਸਾਨ ਕਮੇਟੀ ਦੀ ਹਦਾਇਤ ਤੇ ਦਿੱਲੀ ਦੇ ਮੋਰਚੇ ਨੂੰ ਬਲ ਬਖਸ਼ਣ ਤੇ ਸਰਕਾਰ ਨੂੰ ਗੋਡਿਆਂ ਭਾਰ ਕਰਨ ਲਈ, ਕਿਸਾਨਾਂ ਦੇ ਜ਼ਿਲਾ ਕੇਂਦਰਾਂ ਅਤੇ ਕਾਰਪੋਰੇਟ ਘਰਾਣਿਆਂ ਦੀਆਂ ਕਾਰੋਬਾਰੀ ਥਾਂਵਾਂ ਤੇ ਧਰਨੇ, ਪਰਦਰਸ਼ਨ, ਜ਼ਿਲ੍ਹਾ ਡੀ.ਸੀ. ਦਫਤਰਾਂ ਦਾ ਘਿਰਾਉ, ਭਾਜਪਾ ਜਜਪਾ ਜਾਂ ਉਹਨਾਂ ਨੂੰ ਸਮਰਥਨ ਦੇਣ ਵਾਲੇ ਹੋਰ ਦਲਾਂ ਦੇ ਨੇਤਾਵਾਂ ਦਾ ਘਿਰਾਉ, ਬਾਈਕਾਟ, ਨਿਰੰਤਰ ਜਾਰੀ ਹੈ। ਕਿਸਾਨ ਮੋਰਚਾ ਆਪਣੀ ਜੰਗ ਨੂੰ ਬਹੁ ਆਯਾਮੀ ਬਨਾਉਣ ਵਿੱਚ ਸਫ਼ਲ ਹੋਇਆ ਹੈ। ਇਹ ਲੜਾਈ, ਦੇਸ਼ ਵਿੱਚ ਸੰਵਿਧਾਨ ਨੂੰ, ਧਰਮ ਨਿਰਪੱਖਤਾ ਨੂੰ, ਸ਼ਹਿਰੀ ਆਜ਼ਾਦੀਆਂ ਨੂੰ, ਲੋਕਤੰਤਰ ਨੂੰ ਅਤੇ ਪ੍ਰਗਤੀਸ਼ੀਲ ਜੀਵਨ ਮੁੱਲਾਂ ਨੂੰ ਬਚਾਉਣ ਦੀ ਲੜਾਈ ਵਿੱਚ ਬਦਲ ਚੁੱਕੀ ਹੈ। ਭਾਜਪਾ ਤੇ ਉਸਦੇ ਸਹਿਯੋਗੀਆਂ ਨੇ ਹੁਣ ਤੱਕ ਦੇਸ਼ ਵਿੱਚ ਨਰਿੰਦਰ ਮੋਦੀ ਦਾ ਇੱਕ ਧਾਕੜ ਹਾਕਮ ਵਾਲਾ ਜੋ ਬਿੰਬ ਉਸਾਰਿਆ ਸੀ, ਉਹ ਸਮਝਦੇ ਹਨ ਕਿ ਉਹਨਾਂ ਦੀ ਸਾਰੀ ਤਾਕਤ ਉਸ ਬਿੰਬ ਦੇ ਕਾਇਮ ਰਹਿਣ ਵਿੱਚ ਹੈ। ਇਸੇ ਲਈ ਉਹ ਅੰਗਦ ਦੇ ਪੈਰ ਜਿਉਂ ਜਿੱਥੇ ਪੈਰ ਗੱਡ ਲੈਂਦਾ ਸੀ ਫਿਰ ਪੁੱਟਣਾ ਨਹੀਂ ਸੀ ਜਾਣਦਾ। ਪਰ ਕਿਸਾਨਾਂ ਦੇ ਇਸ ਮੁਆਮਲੇ ਵਿੱਚ ਹੁਣ ਇਹ ਬਿੰਬ ਖੁਰਦਾ ਨਜ਼ਰ ਆ ਰਿਹਾ ਹੈ। ਕਾਲੇ ਕਨੂੰਨ ਰੱਦ ਕਰਵਾਏ ਬਿਨਾਂ ਕਿਸਾਨਾਂ ਕੋਲ ਪਿੱਛੇ ਮੁੜਨ ਦਾ ਕੋਈ ਰਾਹ ਨਹੀਂ ਕਿਉਂਕਿ ਹੁਣ ਨਰਿੰਦਰ ਮੋਦੀ ਅਤੇ ਕਿਸਾਨ ਨੁਮਾਇੰਦਿਆਂ ਵਿਚਾਲੇ ਆਪਣੇ ਇਸ ਅੰਦੋਲਨ ਦੇ ਲੇਖੇ ਲੱਗੇ, ਵੀਹ ਸ਼ਹੀਦਾਂ ਦੀਆਂ ਲਾਸ਼ਾਂ ਆ ਗਈਆਂ ਹਨ। ਗੁਰਪ੍ਰੀਤ ਵਰਗੇ ਗੱਭਰੂਆਂ ਦੀਆਂ ਲਾਸ਼ਾਂ ਜੋ ਮਾਪਿਆਂ ਦੇ ਇਕਲੌਤੇ ਕਮਾਊ ਪੁੱਤਰ ਸਨ।

ਸਾਨੂੰ ਪੂਰਨ ਆਸ ਹੈ ਕਿ ਲੜਾਈ ਬੇਸ਼ਕ ਲੰਮੀ ਹੋਵੇ ਪਰ ਦੁਨੀਆਂ ਦੇ ਲੋਕ ਸੰਗਰਾਮਾਂ ਵਿੱਚ, ਅਨੂਠਾ ਇਤਿਹਾਸ ਸਿਰਜਣ ਵਾਲਾ, ਦਿੱਲੀ ਦਾ ਇਹ ਕਿਸਾਨ ਮੋਰਚਾ, ਜਿਸ ਨੇ ਕਿਸਾਨ ਕਿਰਦਾਰ ਦੇ ਅਨੇਕ ਉੱਜਲ ਪੱਖ ਉਜਾਗਰ ਕੀਤੇ ਹਨ, ਅਵੱਸ਼ ਫ਼ਤਹਿਯਾਬ ਹੋਵੇਗਾ। ਹੱਕ, ਸੱਚ ਅਤੇ ਨਿਆਂ ਦੇ ਤਰਾਜੂ ਦਾ ਪੱਲੜਾ ਕਿਸਾਨਾਂ ਵੱਲ ਝੁੱਕ ਰਿਹਾ ਹੈ।

ਕਰੀਵਾਲਾ, ਜ਼ਿਲ੍ਹਾ ਸਿਰਸਾ,
ਹਰਿਆਣਾ-125075
ਸੰਪਰਕ: 99963-71716

ਨੋਟ:- ਇਹ ਲੇਖ 16.12.2020 ਨੂੰ ਲਿਖਿਆ ਗਿਆ।

# ਕਿਸਾਨ ਸੰਘਰਸ਼ ਨੂੰ ਸਮਰਪਿਤ ਕਾਵਿ ਰਚਨਾਵਾਂ

## ਇਹ ਬਾਤ ਨਿਰੀ ਏਨੀ ਹੀ ਨਹੀਂ

-ਸੁਰਜੀਤ ਪਾਤਰ

ਇਹ ਬਾਤ ਨਿਰੀ ਏਨੀ ਹੀ ਨਹੀਂ
ਨਾ ਇਹ ਮਸਲਾ ਸਿਰਫ ਕਿਸਾਨ ਦਾ ਏ
ਇਹ ਪਿੰਡ ਦੇ ਵੱਸਦੇ ਰਹਿਣ ਦਾ ਏ
ਜਿਹਨੂੰ ਤੌਖਲਾ ਉੱਜੜ ਜਾਣ ਦਾ ਏ।

ਉਂਝ ਤਾਂ ਇਹ ਚਿਰਾਂ ਦਾ ਉਜੜ ਰਿਹਾ
ਕੋਈ ਅੱਜ ਨਹੀਂ ਉਜੜਨ ਲੱਗਿਆ ਏ
ਇਹਨੂੰ ਗ਼ੈਰਾਂ ਨੇ ਵੀ ਲੁੱਟਿਆ ਏ
ਤੇ ਆਪਣਿਆਂ ਵੀ ਠੱਗਿਆ ਏ
ਇਹਦਾ ਮਨ ਪਿੰਡੇ ਤੋਂ ਵੱਧ ਜ਼ਖਮੀ
ਦੁੱਖ ਰੂਹ ਤੋਂ ਵਿਛੜ ਜਾਣ ਦਾ ਏ।
ਇਹ ਬਾਤ ਨਿਰੀ.............

ਜਿਸ ਗੁਰੂ ਦੇ ਨਾਮ ਤੇ ਜਿਊਂਦਾ ਏ
ਉਸਦੇ ਪੈਗਾਮ ਨੂੰ ਵਿਸਰ ਗਿਆ
ਇਕ ਘੁਰਾ ਸ਼ਬਦ ਦਾ ਨਿਕਲ ਗਿਆ
ਇਹਦੀ ਸੁਰਤ ਦਾ ਬੁਣਿਆ ਉਧੜ ਗਿਆ
ਇਹ ਵੇਲਾ ਸੱਜਰੀ ਬੁਣਤੀ ਵਿੱਚ
ਸ਼ਬਦਾਂ ਦੇ ਬੂਟੇ ਪਾਉਣ ਦਾ ਏ।
ਇਹ ਬਾਤ ਨਿਰੀ.............

ਇਹ ਬਾਤ ਨਿਰੀ ਖੇਤਾਂ ਦੀ ਨਹੀਂ
ਇਹ ਗੱਲ ਤਾਂ ਸਫਿਆਂ ਦੀ ਵੀ ਹੈ
ਅੱਖਰ ਨੇ ਜਿਹਨਾਂ ਦੇ ਬੀਜਾਂ ਜਹੇ
ਉਹਨਾਂ ਸੱਚ ਦੇ ਫਲਸਫ਼ਿਆਂ ਦੀ ਵੀ ਹੈ
ਮੈਨੂੰ ਫਿਕਰ ਲਾਲੋ ਦੇ ਕੋਧਰੇ ਦਾ
ਤੈਨੂੰ ਭਾਗੋ ਦੇ ਪਕਵਾਨ ਦਾ ਏ।
ਇਹ ਬਾਤ ਨਿਰੀ.............

ਆਖੀ ਸੀ ਕਦੀ ਇਕ ਪੁਰਖੇ ਨੇ
ਉਹ ਬਾਤ ਅਜੇ ਤੱਕ ਹੈ ਸੱਜਰੀ
ਨਹੀਂ ਕੰਮ ਥਕਾਉਂਦਾ ਬੰਦੇ ਨੂੰ
ਬੰਦੇ ਨੂੰ ਥਕਾਉਂਦੀ ਬੇਕਦਰੀ
ਇਹ ਦੁੱਖ ਉਸੇ ਬੇਕਦਰੀ ਦਾ
ਇਹ ਸਲ੍ਹ ਉਸੇ ਅਪਮਾਨ ਦਾ ਏ।
ਇਹ ਬਾਤ ਨਿਰੀ.............

ਤੇਰੇ ਵੱਡੇ ਵੱਸਣ ਘਰਾਣੇ ਵੀ
ਸਾਡੇ ਰਹਿਣ ਦੇ ਨਿੱਕੇ ਘਰ ਵਸਦੇ
ਸਭ ਚੁਲ੍ਹਿਆਂ ਵਿੱਚ ਅੱਗ ਬਲਦੀ ਰਵ੍ਹੇ
ਸਭ ਧੀਆਂ ਪੁੱਤ ਵਸਦੇ ਰਸਦੇ
ਇਹ ਗੱਲ ਸਭਨਾਂ ਦੇ ਵਸਣ ਦੀ ਹੈ
ਇਹ ਜਸ਼ਨ ਤਾਂ ਵੰਡ ਕੇ ਖਾਣ ਦਾ ਏ।
ਇਹ ਬਾਤ ਨਿਰੀ.............

ਕਿਉਂ ਧੀ ਕਿਸੇ ਕਿਰਤੀ ਕੰਮੀ ਦੀ
ਉਹਨਾਂ ਦੀ ਖਾਤਿਰ ਧੀ ਹੀ ਨਹੀਂ
ਜੋ ਪੁੱਤ ਨੇ ਡਾਢਿਆਂ ਦੇ ਜਾਏ
ਉਹਨਾਂ ਦੀ ਕਿਤੇ ਪੇਸ਼ੀ ਹੀ ਨਹੀਂ
ਤੂੰ ਡਰ ਹੁਣ ਉਸ ਅਦਾਲਤ ਤੋਂ
ਜਿੱਥੇ ਹੋਣਾ ਅਦਲ ਈਮਾਨ ਦਾ ਏ।
ਇਹ ਬਾਤ ਨਿਰੀ.............

ਤੇਰੇ ਨਾਲ ਅਮੀਰ ਵਜ਼ੀਰ ਖੜ੍ਹੇ
ਮੇਰੇ ਨਾਲ ਪੈਗੰਬਰ ਪੀਰ ਖੜ੍ਹੇ
ਰਵੀਦਾਸ ਫਰੀਦ ਕਬੀਰ ਖੜ੍ਹੇ
ਮੇਰੇ ਨਾਨਕ ਸ਼ਾਹ ਫਕੀਰ ਖੜ੍ਹੇ
ਮੇਰਾ ਨਾਮਦੇਵ ਮੇਰਾ ਧੰਨਾ ਵੀ
ਮੈਨੂੰ ਮਾਣ ਆਪਣੀ ਇਸ ਸ਼ਾਨ ਦਾ ਏ।
ਇਹ ਬਾਤ ਨਿਰੀ.............

ਖੂਹ ਵੱਗਦੇ ਵੱਗਦੇ ਛਪਣ ਹੋਏ

ਹੁਣ ਬਾਤ ਨੇ ਸਦੀਆਂ ਗਈਆਂ ਦੀ
ਮੈਂ ਜਾਣਦਾਂ ਯੁੱਗ ਬਦਲਦੇ ਨੇ
ਤਿੱਖੀ ਰਫਤਾਰ ਹੈ ਪਹੀਆਂ ਦੀ
ਬੰਦੇ ਨੂੰ ਮਿੱਧ ਕੇ ਨਾ ਲੰਘ ਜਾਵਣ
ਇਹ ਫਰਜ਼ ਵੀ ਨੀਤੀਵਾਨ ਦਾ ਏ।
ਇਹ ਬਾਤ ਨਿਰੀ.............

ਇਹ ਕਣਕ ਤੇ ਧਾਨ ਦੀ ਗੱਲ ਹੀ ਨਹੀਂ
ਇਹ ਅਣਖ ਤੇ ਆਨ ਦੀ ਗੱਲ ਵੀ ਹੈ
ਕੀ ਹਾਲ ਹੈ, ਕਿੰਝ ਗੁਜਰਦੀ ਹੈ
ਇਹ ਮੋਹ ਤੇ ਮਾਨ ਦੀ ਗੱਲ ਵੀ ਹੈ
ਜੋ ਆਪਣਾ ਹੁੰਦਾ ਪੁੱਛਦਾ ਹੈ
ਕੀ ਦੁੱਖਦਾ ਮੇਰੀ ਜਾਨ ਦਾ ਏ।
ਇਹ ਬਾਤ ਨਿਰੀ.............

ਮੈਂ ਜਾਗਿਆ ਹਾਂ ਬੜੀ ਦੇਰੀ ਨਾਲ
ਮੇਰੀ ਟੁੱਟੀ ਹੈ ਨੀਂਦ ਹਨੇਰੀ ਨਾਲ
ਮੇਰੇ ਸੁੱਤਿਆਂ ਸੁੱਤਿਆਂ ਤੁਰ ਗਿਆ ਏ
ਮੇਰਾ ਕੀ ਕੁੱਝ ਗਫ਼ਲਤ ਮੇਰੀ ਨਾਲ
ਉਹ ਜੋ ਇਸਦੇ ਮਗਰੇ ਆਉਂਦਾ ਏ
ਮੈਨੂੰ ਫਿਕਰ ਤਾਂ ਉਸ ਤੂਫਾਨ ਦਾ ਏ।
ਇਹ ਬਾਤ ਨਿਰੀ.............

ਇਹ ਮਸਲਾ ਧਰਤੀ ਮਾਂ ਦਾ ਹੈ
ਇਹ ਮਸਲਾ ਕੁਲ ਜਹਾਨ ਦਾ ਹੈ
ਇਹ ਮਸਲਾ ਵੱਸਦੀ ਦੁਨੀਆਂ ਦਾ
ਜਿਹਨੂੰ ਤੌਖਲਾ ਉੱਜੜ ਜਾਣ ਦਾ ਏ।
ਇਹ ਬਾਤ ਨਿਰੀ ਏਨੀ ਹੀ ਨਹੀਂ।




# ਇਹ ਮੇਲਾ ਹੈ

*—ਸੁਰਜੀਤ ਪਾਤਰ*

ਹੈ ਜਿੱਥੋਂ ਤੱਕ ਨਜ਼ਰ ਜਾਂਦੀ
ਤੇ ਜਿੱਥੋਂ ਤੱਕ ਨਹੀਂ ਜਾਂਦੀ
ਇਹਦੇ ਵਿਚ ਲੋਕ ਸ਼ਾਮਲ ਨੇ
ਇਹਦੇ ਵਿਚ ਲੋਕ
ਤੇ ਸੁਰਲੋਕ ਤੇ ਤ੍ਰੈਲੋਕ ਸ਼ਾਮਲ ਨੇ
ਇਹ ਮੇਲਾ ਹੈ।

ਇਹਦੇ ਵਿਚ ਧਰਤ ਸ਼ਾਮਲ,
ਬਿਰਖ, ਪਾਣੀ, ਪੌਣ ਸ਼ਾਮਲ ਨੇ
ਇਹਦੇ ਵਿਚ ਸਾਡੇ ਹਾਸੇ, ਹੰਝੂ,
ਸਾਡੇ ਗੌਣ ਸ਼ਾਮਲ ਨੇ
ਤੇ ਤੈਨੂੰ ਕੁਝ ਪਤਾ ਹੀ ਨਈਂ
ਇਹਦੇ ਵਿਚ ਕੌਣ ਸ਼ਾਮਲ ਨੇ
ਇਹਦੇ ਵਿਚ ਪੁਰਖਿਆਂ ਦਾ
ਰਾਂਗਲਾ ਇਤਿਹਾਸ ਸ਼ਾਮਲ ਹੈ
ਇਹਦੇ ਵਿਚ ਲੋਕਮਨ ਦਾ ਸਿਰਜਿਆ ਮਿਥਹਾਸ ਸ਼ਾਮਲ ਹੈ
ਇਹਦੇ ਵਿਚ ਸਿਦਕ ਸਾਡਾ,
ਸਬਰ, ਸਾਡੀ ਆਸ ਸ਼ਾਮਲ ਹੈ
ਇਹਦੇ ਵਿਚ ਸ਼ਬਦ, ਸੁਰਤੀ , ਧੁਨ ਅਤੇ ਅਰਦਾਸ ਸ਼ਾਮਲ ਹੈ
ਤੇ ਤੈਨੂੰ ਕੁਝ ਪਤਾ ਹੀ ਨਹੀਂ
ਇਹਦੇ ਵਿਚ ਵਰਤਮਾਨ,
ਅਤੀਤ ਨਾਲ ਭਵਿੱਖ ਸ਼ਾਮਲ ਹੈ
ਇਹਦੇ ਵਿਚ ਹਿੰਦੂ ਮੁਸਲਮ,
ਬੁੱਧ, ਜੈਨ ਤੇ ਸਿੱਖ ਸ਼ਾਮਲ ਹੈ
ਬੜਾ ਕੁਝ ਦਿਸ ਰਿਹਾ
ਤੇ ਕਿੰਨਾ ਹੋਰ ਅਦਿੱਖ ਸ਼ਾਮਿਲ ਹੈ
ਇਹ ਮੇਲਾ ਹੈ।

ਇਹ ਹੈ ਇਕ ਲਹਿਰ ਵੀ ,
ਸੰਘਰਸ਼ ਵੀ ਪਰ ਜਸ਼ਨ ਵੀ ਤਾਂ ਹੈ
ਇਹਦੇ ਵਿਚ ਰੋਹ ਹੈ ਸਾਡਾ,

ਦਰਦ ਸਾਡਾ ਟਸ਼ਨ ਵੀ ਤਾਂ ਹੈ
ਜੋ ਪੁੱਛੇਗਾ ਕਦੀ ਇਤਿਹਾਸ ਤੈਥੋਂ,
ਪ੍ਰਸ਼ਨ ਵੀ ਤਾਂ ਹੈ
ਤੇ ਤੈਨੂੰ ਕੁਝ ਪਤਾ ਹੀ ਨਹੀਂ
ਇਹਦੇ ਵਿਚ ਕੌਣ ਸ਼ਾਮਿਲ ਨੇ
ਨਹੀਂ ਇਹ ਭੀੜ ਨਹੀਂ ਕੋਈ,
ਇਹ ਰੂਹਦਾਰਾਂ ਦੀ ਸੰਗਤ ਹੈ
ਇਹ ਤੁਰਦੇ ਵਾਕ ਦੇ ਵਿਚ ਅਰਥ ਨੇ,
ਸ਼ਬਦਾਂ ਦੀ ਪੰਗਤ ਹੈ
ਇਹ ਸ਼ੋਭਾਯਾਤਰਾ ਤੋਂ ਵੱਖਰੀ
ਹੈ ਯਾਤਰਾ ਕੋਈ
ਗੁਰਾਂ ਦੀ ਦੀਖਿਆ ਤੇ
ਚੱਲ ਰਿਹਾ ਹੈ ਕਾਫ਼ਿਲਾ ਕੋਈ
ਇਹ ਮੈਂ ਨੂੰ ਛੋੜ
ਆਪਾਂ ਤੇ ਅਸੀਂ ਵੱਲ ਜਾ ਰਿਹਾ ਕੋਈ
ਇਹਦੇ ਵਿਚ ਮੁੱਦਤਾਂ ਦੇ
ਸਿੱਖੇ ਹੋਏ ਸਬਕ ਸ਼ਾਮਲ ਨੇ
ਇਹਦੇ ਵਿਚ ਸੂਫ਼ੀਆਂ ਫੱਕਰਾਂ ਦੇ
ਚੌਦਾਂ ਤਬਕ ਸ਼ਾਮਲ ਨੇ।

ਤੁਹਾਨੂੰ ਗੱਲ ਸੁਣਾਉਣਾਂ ਇਕ,
ਬੜੀ ਭੋਲੀ ਤੇ ਮਨਮੋਹਣੀ
ਅਸਾਨੂੰ ਕਹਿਣ ਲੱਗੀ ਕੱਲ੍ਹ
ਇਕ ਦਿੱਲੀ ਦੀ ਧੀ ਸੁਹਣੀ
ਤੁਸੀਂ ਜਦ ਮੁੜ ਗਏ ਏਥੋਂ,
ਬੜੀ ਬੇਰੌਣਕੀ ਹੋਣੀ
ਟ੍ਰੈਫਿਕ ਤਾਂ ਬਹੁਤ ਹੋਵੇਗੀ
ਪਰ ਸੰਗਤ ਨਹੀਂ ਹੋਣੀ
ਇਹ ਲੰਗਰ ਛਕ ਰਹੀ
ਤੇ ਵੰਡ ਰਹੀ ਪੰਗਤ ਨਹੀਂ ਹੋਣੀ
ਘਰਾਂ ਨੂੰ ਦੌੜਦੇ ਲੋਕਾਂ ਚ
ਇਹ ਰੰਗਤ ਨਹੀਂ ਹੋਣੀ
ਅਸੀਂ ਫਿਰ ਕੀ ਕਰਾਂਗੇ
ਤਾਂ ਸਾਡੇ ਨੈਣ ਨਮ ਹੋ ਗਏ
ਇਹ ਕੈਸਾ ਨਿਹੁੰ ਨਵੇਲਾ ਹੈ
ਇਹ ਮੇਲਾ ਹੈ।

ਤੁਸੀਂ ਪਰਤੋ ਘਰੀਂ, ਰਾਜ਼ੀ ਖੁਸ਼ੀ ,
ਹੈ ਇਹ ਦੁਆ ਮੇਰੀ
ਤੁਸੀਂ ਜਿੱਤੋ ਇਹ ਬਾਜ਼ੀ ਸੱਚ ਦੀ,
ਹੈ ਇਹ ਦੁਆ ਮੇਰੀ
ਤੁਸੀ ਪਰਤੋ ਤਾਂ ਧਰਤੀ ਲਈ
ਨਵੀਂ ਤਕਦੀਰ ਹੋ ਕੇ ਹੁਣ
ਨਵੇਂ ਅਹਿਸਾਸ, ਸੱਚਰੀ ਸੋਚ
ਤੇ ਤਦਬੀਰ ਹੋ ਕੇ ਹੁਣ
ਮੁਹੱਬਤ ਸਾਦਗੀ ਅਪਣੱਤ ਦੀ
ਤਾਸੀਰ ਹੋ ਕੇ ਹੁਣ
ਇਹ ਇੱਛਰਾਂ ਮਾਂ ਤੇ ਪੁੱਤ ਪੂਰਨ ਦੇ
ਮੁੜ ਮਿਲਣੇ ਦਾ ਵੇਲਾ ਹੈ
ਇਹ ਮੇਲਾ ਹੈ।

ਹੈ ਜਿੱਥੋਂ ਤੱਕ ਨਜ਼ਰ ਜਾਂਦੀ
ਤੇ ਜਿੱਥੋਂ ਤੱਕ ਨਹੀਂ ਜਾਂਦੀ
ਇਹਦੇ ਵਿਚ ਲੋਕ ਸ਼ਾਮਲ ਨੇ
ਇਹਦੇ ਵਿਚ ਲੋਕ ਤੇ ਸੁਰਲੋਕ ਤੇ
ਤ੍ਰੈਲੋਕ ਸ਼ਾਮਿਲ ਨੇ
ਇਹ ਮੇਲਾ ਹੈ।

ਇਹਦੇ ਵਿਚ ਧਰਤ ਸ਼ਾਮਿਲ,
ਬਿਰਖ, ਪਾਣੀ, ਪੌਣ ਸ਼ਾਮਲ ਨੇ
ਇਹਦੇ ਵਿਚ ਸਾਡੇ ਹਾਸੇ,
ਹੰਝੂ, ਸਾਡੇ ਗੌਣ ਸ਼ਾਮਲ ਨੇ
ਤੇ ਤੈਨੂੰ ਕੁਝ ਪਤਾ ਹੀ ਨਹੀਂ
ਇਹਦੇ ਵਿਚ ਕੌਣ ਸ਼ਾਮਲ ਨੇ
ਇਹ ਮੇਲਾ ਹੈ।



## ਬਾਬਾ ! ਤੇਰੇ ਪੁੱਤ ਤੁਰੇ ਨੇ

-ਵਰਿਆਮ ਸਿੰਘ ਸੰਧੂ

ਬਾਬਾ!
ਤੇਰੇ ਪੁੱਤ ਤੁਰੇ ਨੇ
ਲੰਮੀ ਵਾਟ ਉਦਾਸੀ ਵਾਲੀ।

ਸਭ ਬਾਲੇ, ਮਰਦਾਨੇ, ਲਾਲੋ ਕੱਠੇ ਹੋ ਕੇ,
ਸਭੇ ਤੇਰੇ ਧੀਆਂ ਪੁੱਤਰ
ਭਰ ਮਿੱਟੀ ਦੀਆਂ ਮੁੱਠਾਂ
ਤੇਰੇ ਖੇਤਾਂ ਵਿਚੋਂ
ਧਰ ਕੇ ਮੋਢੇ
ਤੇਰੇ ਹਲ ਨੂੰ
ਜਿਸਦੇ ਫਾਲੇ ਉੱਤੇ ਬੈਠਾ
ਇਸ ਵੇਲੇ ਪੰਜਾਬ ਪਿਆਰਾ।

ਸੁਣ ਤੇਰੀ ਲਲਕਾਰ
ਧਰ ਕੇ ਸੀਸ ਤਲੀ 'ਤੇ
ਪੈ ਨਿਕਲੇ ਨੇ ਗਲੀ ਯਾਰ ਦੀ
ਮਨ ਵਿਚ ਪੂਰੀ ਨਿਹਚਾ
ਅਪਨੀ ਜੀਤ ਕਰੂੰ ਦੀ।

ਅੱਗੇ ਬੈਠੇ
ਰਾਜੇ ਸ਼ੀਂਹ, ਮੁਕਦਮ ਕੁੱਤੇ
ਕੌਡੇ ਰਾਖਸ ਬੰਦੇ ਖਾਣੇ
'ਭੁੱਖੇ-ਭਾਣੇ!'
ਲਹੂ ਪਿਆਸੇ
ਭਾਗੋ ਜਰਵਾਣੇ
ਸੱਜਣ ਠੱਗ
ਮਿੱਠ ਬੋਲੜੇ, ਮੋਮੋ-ਠਗਣੇ,
ਜਾਦੂਗਰ ਗੁਜਰਾਤੀ
ਫਾਹੁਣਾ ਚਾਹੁੰਦੇ ਜਾਲ ਵਿਛਾ ਕੇ।

ਤੂੰ ਆਪਣੇ ਪੁੱਤਾਂ ਦੇ ਅੰਗ-ਸੰਗ
ਤੂੰ ਆਪਣੀਆਂ ਧੀਆਂ ਦਾ ਬਾਪੂ
ਸਭ ਦੇ ਸਿਰ 'ਤੇ ਹੱਥ ਤੇਰਾ ਹੈ
ਮਿਹਰਾਂ ਭਰਿਆ।

ਲੈ ਕੇ ਤੇਰਾ ਨਾਂ
ਜਿੱਤ ਦਾ ਝੰਡਾ ਹੱਥੀਂ ਫੜ ਕੇ
ਲੈ ਉੱਡਣਗੇ ਜਾਲ
ਵਿੰਹਦਾ ਰਹੂ ਸ਼ਿਕਾਰੀ ਬੈਠਾ।

ਬਾਬਾ!
ਇਹ ਮਾਸੂਮ ਜਿਹਾ ਹੈ ਸੁਪਨਾ ਮੇਰਾ
ਤੇਰਾ ਸਿਰ 'ਤੇ ਹੱਥ ਰਿਹਾ ਤਾਂ
ਹੋ ਜੂ ਪੂਰਾ।

## ਪਹਿਲੀ ਵਾਰ

—ਗੁਰਭਜਨ ਗਿੱਲ

ਮੱਥੇ ਦੀਆਂ ਤਿਊੜੀਆਂ
ਸਿਆੜ ਬਣੀਆਂ ਨੇ।
ਹਲ ਵਾਹਕਾਂ ਨੇ
ਦੁਸ਼ਮਣ ਦੀ ਨਿਸ਼ਾਨਦੇਹੀ ਕਰਕੇ
ਦਰਦਾਂ ਦੀ ਵਾਹੀ ਜੋਤੀ ਕੀਤੀ ਹੈ।
ਇਸ ਧਰਤੀ ਨੇ ਬਹੁਤ ਕੁਝ ਵੇਖਿਆ ਹੈ।
ਨਹਿਰਾਂ ਚੋਂ ਡੱਕੇ ਮੋਘੇ ਖੋਲ੍ਹੇ ਨੇ ਬਾਬਿਆਂ।
ਹਰਸਾ ਛੀਨਾ ਅੱਜ ਵੀ ਵੰਗਾਰਦਾ ਹੈ
ਮਾਲਵੇ 'ਚ ਬਿਸਵੇਦਾਰਾਂ ਨੂੰ
ਭਜਾਇਆ ਸੀ ਮੁਜਾਰਿਆਂ ਕਿਸਨਗੜ੍ਹੋਂ
ਦੱਬ ਲਿਆ ਪਿੰਡ ਪਿੰਡ ਮੰਡੀ ਮੰਡੀ।
ਸਫੈਦ ਪੋਸ਼ਾਂ ਨੂੰ ਸੁਰਖਪੋਸ਼ਾਂ ਪਾਈਆਂ ਭਾਜੜਾਂ
ਇਤਿਹਾਸ ਨੇ ਵੇਖਿਆ।
ਕੈਰੋਂਸ਼ਾਹੀ ਦਾ ਟਾਕਰਾ ਕਰਦੇ
ਖੁਸ਼ ਹੈਸੀਅਤੀ ਟੈਕਸ ਨੂੰ ਵੰਗਾਰਦੇ
ਅੱਜ ਵੀ ਚੇਤਿਆਂ ਚ ਜਾਗਦੇ।
ਚਾਚਾ ਚੋਰ ਭਤੀਜਾ ਡਾਕੂ
ਸੱਥਾਂ 'ਚ ਗਾਉਂਦੇ ਜਾਂਬਾਜ।
ਬੋਹਲਾਂ ਦੀ ਰਾਖੀ ਜਾਣਦੇ ਹਨ।
ਤੰਗਲੀਆਂ ਸਲੰਘਾਂ ਵਾਲੇ।
ਸਰਕਾਰਾਂ ਨਾਲ ਲੜੇ ਹਰ ਵਾਰ।

ਪਰ ਇਹ ਤੱਕਿਆ ਪਹਿਲੀ ਵਾਰ
ਵੱਖਰਾ ਸੂਰਜ
ਨਵੀਆਂ ਕਿਰਨਾਂ ਸਮੇਤ ਚੜ੍ਹਿਆ।
ਦੁਸ਼ਮਣ ਦੀ ਨਿਸ਼ਾਨਦੇਹੀ ਕੀਤੀ ਹੈ।
ਕਾਰਪੋਰੇਟ ਘਰਾਣਿਆਂ ਦੇ
ਕੰਪਨੀ ਸ਼ਾਹਾਂ ਨੂੰ
ਰਾਵਣ ਦੇ ਨਾਲ ਫੂਕਿਆ ਹੈ।
ਦੁਸ਼ਹਿਰੇ ਦੇ ਅਰਥ ਬਦਲੇ ਹਨ।
ਵਕਤ ਦੀ ਹਿੱਕ ਤੇ

ਦਰਦਮੰਦਾਂ ਦੀਆਂ ਆਹਾਂ ਨੇ
ਨਵੀਂ ਅਮਿਟ ਇਬਾਰਤ ਲਿਖੀ ਹੈ।

ਸਾਨੂੰ ਨਚਾਉਣ ਵਾਲੇ ਖ਼ੁਦ ਨੱਚੇ ਨੇ
ਹਕੀਕਤਾਂ ਦੇ ਦੁਆਰ।
ਬੇਸ਼ਰਮ ਹਾਸਿਆਂ ਚ ਘਿਰ ਗਏ ਹਨ
ਤਿੰਨ ਮੂੰਹੇ ਸ਼ੇਰ ਲੁਕਦੇ ਫਿਰਦੇ ਨੇ।
ਤਖਤਿਆਂ ਵਾਲੇ ਤਖਤ ਵੰਗਾਰਦੇ।

ਕਦੇ ਕਦੇ ਇਸ ਤਰ੍ਹਾਂ ਹੁੰਦਾ ਹੈ
ਕਿ ਬਿੱਲਾ ਆਪ ਹੀ ਪੈਰ ਧਰ ਕੇ
ਆਪਣੇ ਆਪ
ਫਸ ਜਾਵੇ ਬਲਦੇ ਤੰਦੂਰ ਵਿੱਚ।
ਕਾੜ੍ਹਨੀ 'ਚੋਂ
ਦੁੱਧ ਪੀਂਦਾ ਕੁੱਤਾ ਧੌਣ ਫਸਾ ਬਹੇ।
ਚੋਰ ਪਾੜ ਤੇ ਹੀ ਫੜਿਆ ਜਾਵੇ।
ਗਿੱਦੜ-ਕੁੱਟ ਖਾਂਦਾ
ਫਸਿਆ ਫਸਿਆ ਬੇਸ਼ਰਮੀ 'ਚ
ਕੁਝ ਨਾ ਕਹਿਣ ਜੋਗਾ ਰਹੇ।

ਪਹਿਲੀ ਵਾਰ ਹੋਇਆ ਹੈ
ਕਿ ਖੇਤ ਅੱਗੇ ਅੱਗੇ ਤੁਰ ਰਹੇ ਨੇ
ਕੁਰਸੀਆਂ ਮਗਰ ਮਗਰ ਤੁਰਦੀਆਂ
ਬਿਨ ਬੁਲਾਏ ਬਾਰਾਤੀਆਂ ਵਾਂਗ।
ਸਾਨੂੰ ਵੀ ਲੈ ਚੱਲੋ ਯਾਰ ਕਹਿੰਦੀਆਂ।
ਮਨੂ ਸਿਮ੍ਰਤੀ ਤੋਂ ਬਾਅਦ
ਨਵੇਂ ਅਛੂਤ ਐਲਾਨੇ ਹਨ
ਵਕਤਨਾਮੇ ਦੀ ਅਣਲਿਖੀ ਕਿਤਾਬ ਵਿੱਚ।

ਪਹਿਲੀ ਵਾਰ
ਤੂੰਬੀਆਂ ਢੱਡਾਂ ਸਾਰੰਗੀਆਂ ਨੇ
ਪੀੜ ਪਰੁੱਚੀਆਂ ਤਰਜਾਂ ਕੱਢੀਆਂ ਨੇ
ਵਕਤ ਨੇ ਹੇਕਾਂ ਨੂੰ ਸ਼ੀਸ਼ਾ ਵਿਖਾਇਆ ਹੈ।
ਮੁੱਕੇ ਵੰਗਾਰ ਬਣੇ ਹਨ
ਚੀਕਾਂ ਕੂਕ ਵਿੱਚ ਬਦਲੀਆਂ ਹਨ

ਲੇਰ ਨੂੰ ਆਵਾਜ਼ ਲੱਭੀ ਹੈ।
ਮੁਕਤੀ ਨੂੰ ਸਿਰਨਾਵੇਂ ਦੀ ਦੱਸ ਪਈ ਹੈ।

ਅੰਦਰ ਦੀਆਂ ਪੱਕੀਆਂ
ਬਾਹਰ ਆਈਆਂ ਹਨ
ਸਾਜਸ਼ਾਂ,ਗੋਂਦਾਂ, ਚਾਲਾਂ, ਕੁਚਾਲਾਂ
ਕੰਨਿਆ ਕੁਮਾਰੀ ਤੋਂ ਕਸ਼ਮੀਰ ਤੀਕ
ਭਾਰਤ ਇੱਕ ਹੋਇਆ ਹੈ
ਲੁੱਟ ਤੰਤਰ ਦੇ ਖਿਲਾਫ਼।

ਕਿਤਾਬਾਂ ਤੋਂ ਬਹੁਤ ਪਹਿਲਾਂ
ਵਕਤ ਬੋਲਿਆ ਹੈ।
ਨਾਗਪੁਰੀ ਸੰਤਰਿਆਂ ਦਾ ਰੰਗ
ਫੱਕ ਹੋਇਆ ਹੈ ਲੋਕ ਦਰਬਾਰੇ।

ਮੰਡੀਆਂ 'ਚ ਦਾਣੇ ਤੜਫੇ ਹਨ।
ਆੜ੍ਹਤੀਆਂ ਨੇ ਹਾਉਕਾ ਭਰਿਆ ਹੈ।
ਪੱਲੇਦਾਰਾਂ ਨੇ ਕਮਰਕੱਸਾ ਕੀਤਾ ਹੈ।
ਸੜਕਾਂ, ਰੇਲਵੇ ਟਰੈਕ ਨੇ
ਬਾਬੇ ਪੋਤਰੇ
ਦਾਦੀਆਂ ਪੋਤਰੀਆਂ
ਜ਼ਿੰਦਾਬਾਦ ਦੀ ਜੂਨ ਪਈਆਂ ਵੇਖੀਆਂ ਨੇ।

ਪਹਿਲੀ ਵਾਰ
ਬੰਦ ਬੂਹਿਆਂ ਦੇ ਅੰਦਰ
ਲੱਗੇ ਸ਼ੀਸ਼ਿਆਂ ਨੇ ਦੱਸਿਆ ਹੈ
ਅੰਦਰਲਾ ਕਿਰਦਾਰ
ਕਿ ਕੁਰਸੀਆਂ ਨੇ
ਨਾਚ ਨਚਾਇਆ ਨਹੀਂ
ਝਾਂਜਰਾਂ ਬੰਨ੍ਹ ਖ਼ੁਦ ਨੱਚਿਆ ਹੈ।
ਕਾਠ ਦੀ ਪੁਤਲੀ ਨੂੰ ਨਚਾਉਂਦੀਆਂ
ਤਣਾਵਾਂ ਮਗਰਲੇ ਹੱਥ ਨੰਗੇ ਹੋਏ ਨੇ।

ਝੋਨੇ ਦੇ ਵੱਢ ਵਿੱਚ
ਕਣਕ ਜੰਮਣੋਂ ਇਨਕਾਰੀ ਹੈ।

ਸਹਿਮ ਗਿਆ ਹੈ ਬੰਬੀਆਂ ਦਾ ਪਾਣੀ
ਕਿੱਲੇ ਬੱਧੀਆਂ ਮਹੀਂਆਂ ਗਾਈਂਆਂ
ਦੁੱਧੋਂ ਭੱਜ ਗਈਆਂ ਨੇ।
ਦੁੱਧ ਪੀਣੀ ਬਿੱਲੀ
ਥੈਲਿਓਂ ਬਾਹਰ ਆਈ ਹੈ।
ਹਾਲੀ ਪਾਲੀ ਅਰਥ ਸ਼ਾਸਤਰ ਪੜ੍ਹੇ ਹਨ
ਬਿਨਾ ਸਕੂਲਾਂ ਕਾਲਜਾਂ ਦੀਆਂ
ਜਮਾਤਾਂ 'ਚ ਗਏ ਪਟਾਕਦੇ ਹਨ
ਫਰਨ ਫਰਨ ਅਰਥਾਉਂਦੇ ਹਨ
ਸੱਤਾ ਦੀ ਵਿਆਕਰਣ।
ਫਿਕਰੇ ਜੁੜਨ ਨਾ ਜੁੜਨ
ਅਰਥ ਕਤਾਰੋ ਕਤਾਰ ਖੜ੍ਹੇ ਹਨ।

ਪਹਿਲੀ ਵਾਰ ਅਰਥਾਂ ਨੇ ਸ਼ਬਦਾਂ ਨੂੰ
ਕਟਹਿਰੇ ਚ ਖੜ੍ਹਾ ਕਰ ਲਾਜਵਾਬ ਕੀਤੈ।
ਅੰਬਰ ਨੇ ਤਾਰਿਆਂ ਦੀ ਛਾਵੇਂ
ਮੁੱਦਤ ਬਾਅਦ ਵੇਖੇ ਨੇ
ਪੁੱਤਰ ਧੀਆਂ
ਲੋਹ ਲੰਗਰ ਪਕਾਉਂਦੇ ਵਰਤਾਉਂਦੇ।
ਸੂਰਜ ਤੇ ਚੰਦਰਮਾ ਇੱਕੋ ਜੇਹਿਆ
ਬੇਰਹਿਮ ਤਾਰਾ ਮੰਡਲ ਨੇੜਿਉਂ ਤੱਕਿਆ ਹੈ।
ਕੰਬਲ ਦੀ ਠੰਢ ਵਾਲੇ ਮਹੀਨੇ
ਅੰਦਰ ਅੱਗ ਮੱਚਦੀ ਹੈ।
ਮੁੜ੍ਹਕੇ ਨਾਲ ਭਿੱਜਿਆ ਹੈ
ਪੂਰਾ ਤਨ ਬਦਨ।

ਝੰਡੇ ਅੱਗੇ ਝੰਡੀਆਂ ਮੁਜਰਿਮ ਬਣੀਆਂ ਹਨ।
ਚੌਂਕੀਦਾਰਾਂ ਨੂੰ ਸਵਾਲਾਂ ਨੇ ਵਿੰਨ੍ਹਿਆ ਹੈ
ਬਿਨ ਤੀਰ ਤਲਵਾਰੋਂ।
ਗੋਦੀ ਬੈਠੇ ਲਾਡਲੇ ਅੱਖਰ
ਬੇਯਕੀਨੇ ਹੋਏ ਨੇ ਚੁਰਸਤਿਆਂ 'ਚ।
ਸੁਆਲਾਂ ਦਾ ਕੱਦ
ਵਧ ਗਿਆ ਹੈ ਜਵਾਬਾਂ ਨਾਲੋਂ।

ਪਹਿਲੀ ਵਾਰ
ਤੱਥ ਸਿਰ ਚੜ੍ਹ ਬੋਲੇ ਹਨ ਬੇਬਾਕ ਹੋ ਕੇ।
ਧਰਤੀ ਪੁੱਤਰਾਂ ਨੇ ਸਵਾ ਸਦੀ ਬਾਅਦ
ਪਗੜੀ ਸੰਭਾਲੀ ਹੈ
ਸਿਆੜਾਂ ਦੀ ਸਲਾਮਤੀ ਲਈ।

# ਗੀਤ

*-ਗੁਰਭਜਨ ਗਿੱਲ*

ਸਾਡਿਆਂ ਸਵਾਲਾਂ ਦੇ ਜਵਾਬ ਸਾਨੂੰ ਮੋੜ ਦੇ।
ਜਾਲਮਾਂ ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।

ਮਹਿਲ ਤੂੰ ਸੰਭਾਲ ਸਾਨੂੰ ਢਾਰਿਆਂ 'ਚ ਰਹਿਣ ਦੇ।
ਦਿਲ ਵਾਲੀ ਵਾਰਤਾ ਜਬਾਨ ਨੂੰ ਤੂੰ ਕਹਿਣ ਦੇ।
ਪਿਆਰ ਦੇ ਭੁਲੇਖੇ ਦਾ ਬੁਖਾਰ ਹੁਣ ਲਹਿਣ ਦੇ।
ਛੱਡ ਬੇਈਮਾਨਾ! ਬਦਨੀਤੀਆਂ ਤੂੰ ਛੋੜ ਦੇ।
ਜਾਲਮਾਂ ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।

ਸਾਡੇ ਦਰਿਆਵਾਂ ਨੂੰ ਤੂੰ ਪੁੱਠੇ ਰਾਹੇ ਤੋਰ ਨਾ।
ਡੋਡੀਆਂ ਗੁਲਾਬ ਦੀਆਂ ਡਾਢਿਆ ਤੂੰ ਭੋਰ ਨਾ।
ਹੋ ਗਿਆ ਯਕੀਨ, ਵੈਰੀ ਤੇਰੇ ਬਿਨਾ ਹੋਰ ਨਾ।
ਘੱਟਿਆਂ 'ਚ ਰੋਲ ਨਾ ਤੂੰ ਸੁਪਨੇ ਕਰੋੜ ਦੇ।
ਜਾਲਮਾਂ ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।

ਮਾਲਕੀ ਤਿਆਗ, ਅਜ ਠੰਢੇ ਹਾਉਕੇ ਭਰਦੇ।
ਮਰ ਗਏ ਆਂ ਅਸੀਂ ਤੇਰਾ ਚੌਂਕੀਦਾਰਾ ਕਰਦੇ।
ਪਾਟੇ ਪਰਨੋਟ ਸਾਥੋਂ ਆਪਣੇ ਹੀ ਘਰ ਦੇ।
ਜਿੱਥੇ ਕਿਤੇ ਲਿਖੇ ਸੀ ਕਿਤਾਬ ਸਾਨੂੰ ਮੋੜ ਦੇ।
ਜਾਲਮਾਂ! ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।



ਸੱਤਾਂ ਦਰਿਆਵਾਂ ਤੋਂ ਸੀ ਪੰਜਾਂ ਉੱਤੇ ਆ ਗਏ।
ਚੀਰਿਆ ਤੂੰ ਲੱਕੋਂ , ਅਸੀਂ ਢਾਈਆਂ ਉੱਤੇ ਆ ਗਏ।
ਸਾਡੇ ਹੀ ਨਾਲਾਇਕ ਪੁੱਤ, ਸਾਨੂੰ ਵੇਚ ਖਾ ਗਏ।
ਤਿੜਕੇ ਯਕੀਨ ਤੂੰ ਪਿਆਰ ਨਾਲ ਜੋੜ ਦੇ।
ਵੈਰੀਆ! ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।
ਬਣ ਜਾਣ ਵੇਖੀਂ ਕਿਤੇ ਹੱਥ ਹਥਿਆਰ ਨਾ।
ਡਿੱਗਿਆਂ ਨੂੰ ਹੋਰ ਤੂੰ ਕਸੂਤੀ ਮਾਰ ਮਾਰ ਨਾ।
ਤੰਦ ਟੁੱਟ ਜਾਵੇ, ਕਾਇਮ ਰਹਿੰਦਾ ਰਾਣੀਹਾਰ ਨਾ।
ਸਦਾ ਹੀ ਸਿਆਣੇ, ਮਨ ਬਦੀ ਵੱਲੋਂ ਹੋੜਦੇ।
ਜਾਲਮਾਂ! ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।

ਸਾਡੀਆਂ ਜ਼ਮੀਨਾਂ ਤੇ ਬਾਜ਼ਾਰ ਸਾਥੋਂ ਖੋਹ ਨਾ।
ਏਸ ਨਾਲੋਂ ਵੱਡਾ ਹੋਰ ਕੋਈ ਵੀ ਧਰੋਹ ਨਾ।
ਤੇਰੇ ਨਾਲੋਂ ਘੱਟ ਸਾਨੂੰ, ਦੇਸ਼ ਨਾਲ ਮੋਹ ਨਾ।
ਬਾਜਾਂ ਦੇ ਹਾਂ ਪੁੱਤ, ਭਾਵੇਂ ਜੰਮੇ ਵਿੱਚ ਖੋੜ ਦੇ।
ਵੈਰੀਆ! ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।

ਕਿੰਨੀਆਂ ਸਤਾਈਆਂ, ਆਈਆਂ ਰਣ ਵਿੱਚ ਚੁੰਨੀਆਂ।
ਜਿੰਨ੍ਹਾਂ ਦੀਆਂ ਰੀਝਾਂ ਨੇ ਤੂੰ ਸੂਲਾਂ ਚ ਪਰੁੰਨੀਆਂ।
ਆਸਾਂ ਦੇ ਚਿਰਾਗਾਂ ਬਿਨਾ ਅੱਖੀਆਂ ਨੇ ਸੁੰਨੀਆਂ।
ਜਿੰਨ੍ਹਾਂ ਦੇ ਨੇ ਹੱਥ ਭਲਾ ਸਭਨਾਂ ਦਾ ਲੋੜਦੇ।
ਜ਼ਾਲਮਾ! ਤੂੰ ਸਾਡਾ ਹੀ ਪੰਜਾਬ ਸਾਨੂੰ ਮੋੜ ਦੇ।




ਸਮੂਹ ਗੀਤ

# ਦੇਸ਼ ਦੇ ਕਿਸਾਨ

*-ਲਖਵਿੰਦਰ ਜੌਹਲ*

ਦੇਸ਼ ਦੇ ਕਿਸਾਨ
ਆ ਗਏ ਨੇ ਵਿੱਚ ਮੈਦਾਨ
ਡੌਲਿਆਂ 'ਚ ਜਾਨ ਲੈ ਕੇ
ਹੌਸਲੇ ਤੂਫ਼ਾਨ ਲੈ ਕੇ
ਸਿਰਾਂ ਉੱਤੇ ਕੱਫ਼ਣਾਂ ਦੇ – ਝੂਲਦੇ ਨਿਸ਼ਾਨ
ਦੇਸ਼ ਦੇ ਕਿਸਾਨ... ...
ਜੀਣ ਦਾ ਜਨੂੰਨ ਦੇਖੋ
ਖੌਲਦੇ ਨੇ ਖ਼ੂਨ ਦੇਖੋ
ਹਵਾ 'ਚ ਉਲਾਰ ਮੁੱਕੇ – ਛਾਤੀਆਂ ਨੂੰ ਤਾਣ
ਦੇਸ਼ ਦੇ ਕਿਸਾਨ ... ...
ਖ਼ਤਰੇ 'ਚ ਖੇਤ ਹੋਏ
ਖਾਲੀ ਜਦੋਂ ਪੇਟ ਹੋਏ
ਜਦੋਂ ਸਾਰੇ ਚਿਹਰਿਆਂ ਤੋਂ – ਉੱਡੀ ਮੁਸਕਾਨ
ਦੇਸ਼ ਦੇ ਕਿਸਾਨ ... ...
ਰੋਕਿਆਂ ਨਾ ਰੁਕੇ ਕੋਈ
ਨਾ ਝੁਕਾਇਆਂ ਝੁਕੇ ਕੋਈ
ਸ਼ਕਤੀ ਰੂਹਾਨੀ ਦੇਵੇ – ਵਿਰਸਾ ਮਹਾਨ
ਦੇਸ਼ ਦੇ ਕਿਸਾਨ ... ...
ਸਾਹਮਣੇ ਵੰਗਾਰ ਹੈ
ਸ਼ੂਕਦਾ ਹੰਕਾਰ ਹੈ
ਸਿੰਙ ਫਸੇ ਖੁੰਢੀਆਂ ਦੇ – ਪਿਆ ਘਮਸਾਨ
ਦੇਸ਼ ਦੇ ਕਿਸਾਨ ........
ਤੋੜਨੇ ਗਰੂਰ ਸਾਰੇ
ਦੁੱਖ ਹੋਣ ਦੂਰ ਸਾਰੇ
ਧਰਤੀ ਖ਼ੁਸ਼ਹਾਲ ਹੋਵੇ – ਖਿੜੇ ਅਸਮਾਨ
ਦੇਸ਼ ਦੇ ਕਿਸਾਨ.........
ਆ ਗਏ ਨੇ ਵਿੱਚ ਮੈਦਾਨ।

# .ਗ਼ਜ਼ਲ

—ਸੁਖਵਿੰਦਰ ਅੰਮ੍ਰਿਤ

ਕਿਵੇਂ ਪਰ ਸਮੇਟ ਕੇ ਬਹਿ ਰਹੀਏ,
ਕਿਵੇਂ ਭੁੱਲ ਜਾਈਏ ਉਡਾਨ ਨੂੰ,
ਇਹ ਤਾਂ ਦਾਗ਼ ਹੈ ਸਾਡੀ ਅਣਖ 'ਤੇ,
ਇਹ ਹੈ ਮਿਹਣਾ ਸਾਡੇ ਈਮਾਨ ਨੂੰ।

ਹੋਏ ਤਬਸਰੇ ਸਾਡੀ ਜ਼ਾਤ 'ਤੇ,
ਸਾਡੀ ਨਸਲ ਅਕਲ ਔਕਾਤ 'ਤੇ,
ਰਿਹਾ ਜ਼ਬਤ ਨਾ ਜਜ਼ਬਾਤ 'ਤੇ,
ਤੇ ਅਸੀਂ ਨਿਕਲੇ ਚੀਰ ਮਿਆਨ ਨੂੰ।

ਜੇ ਤੂੰ ਰੋਕ ਸਕਦੈਂ ਤਾਂ ਰੋਕ ਲੈ,
ਇਸ ਰੋਹ ਦੇ ਵਹਿਣ ਨੂੰ ਮੁਨਸਫ਼ਾ,
ਅਸੀਂ ਜਾ ਰਹੇ ਹਾਂ ਉਲੰਘ ਕੇ,
ਤੇਰੇ ਹੁਕਮ ਨੂੰ ਫ਼ੁਰਮਾਨ ਨੂੰ।

ਇਹ ਹਨ੍ਹੇਰ ਗਰਦ ਗੁਬਾਰ ਹੈ,
ਸਾਡੇ ਰਾਹ 'ਚ ਉੱਚੀ ਦੀਵਾਰ ਹੈ,
ਅਸੀਂ ਕਿੰਜ ਕਰਾਂਗੇ ਕਬੂਲ ਦੱਸ ,
ਤੇਰੇ ਫ਼ਲਸਫ਼ੇ ਤੇਰੇ ਗਿਆਨ ਨੂੰ ।

ਇਹ ਅੱਗ ਕਾਨੂੰਨ ਨਾ ਜਾਣਦੀ,
ਇਹ ਤਾਂ ਲਹਿਰ ਉਨ੍ਹਾਂ ਦੇ ਹਾਣ ਦੀ,
ਜਿਹੜੇ ਸਿਦਕ ਅਪਣਾ ਪੁਗਾਉਣ ਲਈ,
ਝੱਟ ਦਾਅ 'ਤੇ ਲਾ ਦਿੰਦੇ ਜਾਨ ਨੂੰ।

ਇਸ ਅਗਨ 'ਤੇ ਇਤਬਾਰ ਕਰ,
ਸਾਡਾ ਨਾਂ ਉਨ੍ਹਾਂ 'ਚ ਸ਼ੁਮਾਰ ਕਰ,
ਜਿਹੜੇ ਜਾਲਦੇ ਜਿੰਦ ਆਪਣੀ,
ਅਤੇ ਨੂਰ ਵੰਡਦੇ ਜਹਾਨ ਨੂੰ।

# ਨਵਾਂ ਇਤਿਹਾਸ

-ਸੁਰਿੰਦਰ ਗੀਤ

ਭਾਰਤ ਦੇ
ਪਿੰਡਾਂ ਸ਼ਹਿਰਾਂ ਚੋਂ ਉੱਠ
ਟਰੈਕਟਰ ਟਰਾਲੀਆਂ ਸਜਾ
ਕਾਫ਼ਲੇ ਬਣਾ
ਆਪਣੇ ਪਿੰਡਿਆਂ ਤੇ
ਪੁਲੀਸ ਦੀਆਂ
ਡਾਂਗਾਂ ਖਾਂਦੇ
ਸਰਦੀ ਦੀ ਰੁੱਤੇ
ਠੰਡੇ ਠਾਰ ਪਾਣੀ ਦੀਆਂ ਬੁਛਾੜਾਂ ਝੱਲਦੇ
ਸਰਕਾਰੀ ਮਸ਼ੀਨਾਂ ਨਾਲ ਢੋਏ
ਤੇ ਰਾਹਾਂ 'ਚ ਟਿਕਾਏ
ਕਈ ਕਈ ਟਨ ਭਾਰੇ ਭੱਥਰ
ਹੱਥਾਂ ਨਾਲ ਹਟਾਉਂਦੇ
ਹਕੂਮਤਾਂ ਦੇ
ਪੰਦਰ੍ਹਾਂ ਪੰਦਰ੍ਹਾਂ ਫ਼ੁੱਟ
ਡੂੰਘੇ ਪੁੱਟੇ ਹੋਏ
ਮਿੰਟਾਂ ਸਕਿੰਟਾਂ ਵਿੱਚ ਪੂਰਦੇ
ਅੱਥਰੂ ਗੈਸ ਦੇ ਗੋਲਿਆਂ ਦਾ
ਧੂੰਆਂ ਚੀਰਦੇ
ਸਹਿਣਸ਼ੀਲਤਾ ਤੇ
ਮੁਸਕਰਾਹਟ ਵੰਡਦੇ
ਇਨਕਲਾਬ ਦੇ ਨਾਹਰੇ ਲਾਉਂਦੇ
ਦਿੱਲੀ ਵੱਲ ਵੱਧਦੇ ਜਾਂਦੇ
ਦਿੱਲੀ ਦੀਆਂ ਬਰੂਹਾਂ ਤੇ ਬੈਠ
ਚਾਰੇ ਪਾਸਿਓ ਦਿੱਲੀ ਘੇਰ
ਹੱਕ ਤੇ ਸੱਚ ਦੇ ਨਾਹਰੇ ਲਗਾ
ਸਮੇਂ ਦੀ ਹਕੂਮਤ ਦਾ ਤਖਤ
ਕੰਬਾ ਰਹੇ ਲੋਕਾਂ ਦਾ ਹਜੂਮ
ਕੀ ਹੈ ?

ਇਹ ਕੇਵਲ
ਹੱਡ, ਲਹੂ ਮਾਸ ਦੇ ਪੁੱਤਲੇ ਹੀ ਨਹੀਂ
ਸਗੋਂ
ਕਿਸਾਨ, ਕਿਰਤੀ ਕਾਮਿਆਂ ਦੇ
ਹੱਕਾਂ ਦੀ ਲੁੱਟ ਵਿਰੁਧ
ਭਾਰਤ ਦੀ ਮਿੱਟੀ
ਚੋਂ ਉੱਗਿਆ ਰੋਹ
ਗੁਸਤਾਖ਼ ਹਵਾਵਾਂ ਪ੍ਰਤੀ

ਲੋਕਾਂ ਦਾ ਵਿਦਰੋਹ
ਲੋਕ ਮਨਾਂ ਵਿੱਚ
ਲੋਕਾਂ ਲਈ ਪਲਦਾ
ਮਣਾਂ ਮੂੰਹੀ ਮੋਹ
ਗੁਰੂਆਂ ਪੀਰਾਂ ਫ਼ਕੀਰਾਂ ਦੇ
ਥਾਪੜੇ ਦੀ ਛੋਹ
ਤੇ ਜੁਝਾਰੂ ਵਿਰਸੇ ਦੀ
ਲਟ ਲਟ ਬਲਦੀ
ਲੋਅ ਹੈ।

ਇਸ ਜੋਸ਼ ਤੇ ਹੋਸ਼ ਦਾ
ਸੁਮੇਲ
ਸੀਸ ਤਲੀ ਤੇ ਧਰ
ਖੇਡਣ ਵਾਲਾ ਖੇਲ
ਤੇ
ਹਿੰਦੂ ਸਿੱਖ ਮੁਸਲਮਾਨਾਂ ਵਿਚਲਾ ਪਿਆਰ
ਵੱਡੇ ਛੋਟੇ ਵੀਰ ਵਾਲਾ ਸਤਿਕਾਰ
ਇਕ ਦੂਸਰੇ ਦੀਆਂ ਬਾਹਾਂ ਬਣ
ਸਿਰਜਿਆ ਨਵਾਂ ਇਤਿਹਾਸ ਹੈ।

# ਕਿਸਾਨ ਦੀ ਪਛਾਣ

-ਡਾ. ਕਰਣਬੀਰ ਕੌਰ

ਬੁੱਝੋ ਭਲਾ ਕੌਣ ਹੈ ?
ਪੰਜਾਲੀ ਵਿੱਚ ਧੌਣ ਹੈ,
ਪਿੰਡੇ ਤੂੜੀ ਦੀ ਕੰਡ ਹੈ,
ਸਿਰ ਕਰਜ਼ੇ ਦੀ ਪੰਡ ਹੈ,

ਪਾਟੇ ਹੋਏ ਲੀੜੇ ਨੇ,
ਸੁਪਨੇ ਲਤੀੜੇ ਨੇ,
ਭਾਵੇਂ ਮੈਲਾ-ਕੁਚੈਲਾ ਹਾਂ,
ਪਰ ਮਨੋਂ ਨਾ ਮੈਲਾ ਹਾਂ,

ਸਾਉਣੀ ਦਾ ਫ਼ਿਕਰ ਹੈ,
ਹਾੜ੍ਹੀ ਦਾ ਵੀ ਜ਼ਿਕਰ ਹੈ,
ਮਿੱਟੀ ਨਾਲ਼ ਮਿੱਟੀ ਹੋ,
ਜਿਗਰੇ 'ਚ ਸਭ ਸਮੋ,

ਮੁਸ਼ੱਕਤ ਦਾ ਪੱਲਾ ਫੜ,
ਕਾਲੀਆਂ ਰਾਤਾਂ ਨਾਲ਼ ਲੜ,

ਘੁੱਪ ਹਨੇਰੇ 'ਚ ਲੋਅ ਹਾਂ,
ਸਿਦਕ ਦਾ ਜਲੌਅ ਹਾਂ,

ਸਾਦਗੀ ਹੀ ਪੱਲੇ ਆ,
ਤੂਫ਼ਾਨ ਕਈ ਝੱਲੇ ਆ,
ਮਨ ਬੁੱਝਿਆ, ਭਾਵੇਂ ਉਦਾਸ ਹੈ,
ਪਰ ਭਲੇ ਦਿਲਾਂ ਦੀ ਆਸ ਹੈ,

ਜੋ ਮੁੜਕੇ ਦੀ ਖੁਸ਼ਬੋ ਹੈ,
'ਕਰਣ' ਸੁਭਾਗ ਦੀ ਕਨਸੋ ਹੈ,
ਧਰਤੀ ਦੇ ਲਾਲ ਨੇ,
ਮਿੱਟੀ 'ਚੋਂ ਮੋਤੀ ਭਾਲਣੇ।

# ਬੋਲ ਜ਼ਰਾ ਕੰਗਣਾ...

-ਤ੍ਰੈਲੋਚਨ ਲੋਚੀ

ਬੋਲ ਜ਼ਰਾ ਕੰਗਣਾ ਕੁਪੱਤੀਏ ਨੀ ਕੰਗਣਾ,
ਅਸੀਂ ਤੇਰੇ ਕੋਲੋਂ ਤਾਂ ਜੁਆਬ ਇੱਕੋ ਮੰਗਣਾ !
ਕਿੱਥੋਂ ਹੈ ਤੂੰ ਸਿੱਖਿਆ ਨੀ ਕੀਹਦੇ ਕੋਲੋਂ ਸਿੱਖਿਆ ਨੀ,
ਸ਼ਰਮ ਨੂੰ ਏਦਾਂ ਲਾਹ ਕੇ ਕਿੱਲੀ ਉੱਤੇ ਟੰਗਣਾ !
ਬੋਲ ਜ਼ਰਾ ਕੰਗਣਾ,
ਕੁਪੱਤੀਏ ਨੀ ਕੰਗਣਾ !

ਅਸੀਂ ਹਾਂ ਕਿਸਾਨ ਸਾਰੇ ਜੱਗ ਨੂੰ ਰਜਾਉਂਦੇ ਆਂ,
ਕੋਈ ਵੀ ਨਾ ਭੁੱਖਾ ਸੌਂਵੇਂ ਸਦਾ ਇਹੋ ਚਾਹੁੰਦੇ ਆਂ !
ਫੇਰ ਵੀ ਇਹ ਦਿੱਲੀ ਸਾਡੇ ਉੱਤੇ ਕਹਿਰ ਕਰਦੀ,
ਪਤਾ ਨਹੀਂ ਕਿਉਂ ਸਾਡੇ ਨਾਲ ਏਨਾ ਵੈਰ ਕਰਦੀ !
ਹੁਣ ਏਸੇ ਕਹਿਰ ਦਾ ਜੁਆਬ ਦੇਣ ਆਏ ਆਂ,
ਤੂੰ ਕੀ ਜਾਣੇਂ ਵੈਰਨੇ ਨੀ ਕਿੱਥੋਂ ਕਿੱਥੋਂ ਆਏ ਆਂ !
ਸਾਡਿਆਂ ਸੰਘਰਸ਼ਾਂ 'ਚ ਮਾਵਾਂ ਨਾਲ ਤੁਰੀਆਂ,
ਸਾਨੂੰ ਇੰਜ ਲੱਗਿਆ ਜਿਓਂ ਛਾਵਾਂ ਨਾਲ ਤੁਰੀਆਂ !
ਤਪਦੇ ਥਲਾਂ ਨੂੰ ਅਸੀਂ ਨੱਚ ਨੱਚ ਲੰਘਣਾ।

ਬੋਲ ਜ਼ਰਾ ਕੰਗਣਾ,
ਕੁਪੱਤੀਏ ਨੀ ਕੰਗਣਾ !
ਅਸੀਂ ਤੇਰੇ ਕੋਲੋਂ ਤਾਂ,
ਜੁਆਬ ਇੱਕੋ ਮੰਗਣਾ !

# ਸੱਪਾਂ ਨਾਲ ਖੇਡਦੇ ਪੰਛੀ

-ਅਜਾਇਬ ਸਿੰਘ ਹੁੰਦਲ

ਜਿਸ ਘਰ ਦੇ ਆਸ ਪਾਸ
ਕੋਈ ਪੰਛੀ ਵੀ ਪਰ ਨਹੀਂ ਸੀ ਮਾਰ ਸਕਦਾ
ਇਸ ਘਰ ਦੀਆਂ ਛੱਤਾਂ ਤੇ
ਪੰਛੀ ਹੀ ਪੰਛੀ ਆ ਬੈਠੇ ਨੇ
ਉਨ੍ਹਾਂ ਪੰਛੀਆਂ ਨੂੰ
ਜਿੰਨਾ ਵੀ ਉਡਾਇਆ ਜਾਂਦਾ ਹੈ
ਪੰਛੀਆਂ ਦੀ ਗਿਣਤੀ ਹੋਰ ਵੱਧ ਜਾਂਦੀ ਹੈ
ਤੇ ਹਾਲਤ ਇਹ ਹੋ ਗਈ ਹੈ
ਕਿ ਗੁਆਂਢੀ ਘਰਾਂ ਦੇ
ਰੌਸ਼ਨਦਾਨਾਂ ਵਿੱਚ ਰਹਿੰਦੇ ਪੰਛੀ ਵੀ
ਉਨ੍ਹਾਂ ਪੰਛੀਆਂ ਕੋਲ ਆਉਣ ਲੱਗ ਪਏ ਨੇ।

ਪੰਛੀਆਂ ਦੀ ਵੱਧਦੀ ਗਿਣਤੀ ਵੇਖ ਕੇ ਵੀ
ਘਰ ਵਾਲੇ ਮੰਨਣ ਨੂੰ ਤਿਆਰ ਨਹੀਂ
ਕਿ ਇਕ ਬਿਰਖ ਡੇਗ ਦੇਣ ਨਾਲ
ਉਸ ਬਿਰਖ ਤੇ ਪਏ
ਕਿੰਨੇ ਆਲ੍ਹਣੇ ਡਿੱਗ ਪੈਂਦੇ ਨੇ
ਕਿੰਨੇ ਪੰਛੀ ਬੇਘਰੇ ਹੋ ਜਾਂਦੇ ਨੇ।

ਘਰ ਵਾਲੇ ਬਜ਼ਿਦ ਨੇ
ਆਪਣੇ ਆਸ ਪਾਸ ਵਾਲੇ
ਸਾਰੇ ਬਿਰਖ ਡੇਗ ਦੇਣ ਲਈ
ਬਿਰਖ ਤੇ ਪੰਛੀਆਂ ਦਾ ਰਿਸ਼ਤਾ ਖਤਮ ਕਰਨ ਲਈ
ਪੰਛੀ ਤੇ ਆਲ੍ਹਣੇ ਦਾ ਨਾਤਾ ਤੋੜ ਦੇਣ ਲਈ।

ਪੰਛੀਆਂ ਨੂੰ ਉਡਾਉਣ ਲਈ
ਘਰ ਵਾਲੇ
ਨਵੀਆਂ ਨਵੀਆਂ ਚਾਲਾਂ ਚੱਲ ਰਹੇ ਨੇ
ਨਵੇਂ ਨਵੇਂ ਜਾਲ ਵਿਛਾ ਰਹੇ ਨੇ
ਪਰ ਕੋਈ ਵੀ ਪੰਛੀ
ਨਾ ਛੱਤ ਤੋਂ ਉੱਡ ਰਿਹਾ ਹੈ
ਨਾ ਜਾਲ ਵਿੱਚ ਫੱਸ ਰਿਹਾ ਹੈ।

ਦੂਰ ਦੂਰ ਤੱਕ ਵਸਦੇ
ਸਭ ਲੋਕ ਹੈਰਾਨ ਨੇ
ਸੱਪਾਂ ਨੂੰ ਵੇਖ ਕੇ
ਡਰ ਜਾਣ ਵਾਲੇ ਪੰਛੀ
ਸੱਪਾਂ ਨੂੰ ਵੇਖ ਕੇ
ਉੱਡ ਜਾਣ ਵਾਲੇ ਪੰਛੀ
ਸੱਪਾਂ ਨਾਲ ਖੇਡਣ ਲੱਗ ਪਏ ਨੇ
ਸੱਪਾਂ ਨੂੰ ਖਡੌਣ ਲੱਗ ਪਏ ਨੇ.....।

# ਸੁਣ

-ਬਖ਼ਤੌਰ ਧਾਲੀਵਾਲ

ਸੁਣ,
ਨਗਰੀ ਦੇ ਰਾਜੇ।
ਜਿਵੇਂ ਤੂੰ ਸੋਚਦਾ ਏਂ,
ਜਾਂ ਜਿਵੇਂ ਤੂੰ ਚਾਹੁੰਦੇ ਏਂ,
ਇਹ ਤੇਰਾ ਸੱਚ ਹੋ ਸਕਦਾ ਹੈ,
ਪਰ ਨਗਰੀ ਦਾ ਨਹੀਂ।
ਜੋ ਤੂੰ ਕੀਤਾ ਏ,
ਜਾਂ ਜੋ ਤੂੰ ਕਰਨਾ ਏਂ,
ਇਹ ਵੀ,
ਤੇਰਾ ਸੱਚ ਹੋ ਸਕਦਾ ਹੈ,
ਪਰ ਨਗਰੀ ਦਾ ਨਹੀਂ।
ਅਸੀਂ ਨਗਰੀ 'ਚੋਂ ਧੜ ਨਹੀਂ,
ਸਿਰ ਲੈ ਕੇ ਤੁਰੇ ਹਾਂ।
ਕਫ਼ਨ ਸਿਰ ਤੇ ਬੰਨ ਕੇ ਨਹੀਂ,
ਪਹਿਨ ਕੇ ਤੁਰੇ ਹਾਂ।
ਇਸ ਨਗਰੀ ਦੇ ਬੂਟੇ ਦੀਆਂ ਜੜ੍ਹਾਂ ਦੀ
ਮਿੱਟੀ ਬੜੀ ਜ਼ਰਖ਼ੇਜ਼ ਹੈ।
ਤੂੰ ਆਪਣੇ-ਆਪ ਨੂੰ ਮਾਲੀ ਨਾ ਸਮਝ।
ਇਹ ਸਰਬੱਤ ਦੇ ਭਲੇ ਲਈ ਜੁੜੇ ਹੱਥ ਨੇ,
ਇਨ੍ਹਾਂ ਨੂੰ ਸਵਾਲੀ ਨਾ ਸਮਝ,
ਜੁੜੇ ਹੱਥਾਂ ਨੂੰ, ਖਾਲੀ ਨਾ ਸਮਝ।

# ਸ਼ਹੀਦਾਂ ਦੇ ਵਾਰਿਸ

*—ਸੁਖਮੀਤ ਕੌਰ ਚੀਮਾਂ*

ਇਹ ਜੋ ਧਰਨਿਆਂ ਤੇ ਬੈਠੇ ਨੇ,
ਵਹੀਰਾਂ ਘੱਤ ਕੇ ਸੜਕਾਂ ਤੇ ਉਤਰੇ ਨੇ,
ਬੜੇ ਖੁਸ਼ ਨੇ, ਚੜ੍ਹਦੀ ਕਲਾ 'ਚ ਨੇ,
ਕਈਆਂ ਨੂੰ ਲੱਗਦਾ, ਮੌਜਾਂ ਲੈ ਰਹੇ ਨੇ,
ਬਦਾਮ ਖਾਂਦੇ ਤੇ ਘਿਓ ਪੀਂਦੇ ਨੇ,
ਘਰ ਦੇ ਕੰਮਾਂ ਤੋਂ ਬਚੇ,ਦਿਹਾੜੀ ਤੇ ਆਏ ਨੇ,
ਫੂਕਾਂ ਭਰਨ ਵਾਲਿਆਂ ਨੇ ਵੀ,
ਜੱਟ-ਬੂਟ ਚੰਭਲਾਏ ਨੇ,
ਪਰ ਸ਼ਾਇਦ ਤੁਹਾਡੇ ਚੇਤੇ ਧੁੰਦਲੇ ਹੋ ਗਏ ਨੇ,
ਇਹ ਤਾਂ ਬਚਪਨ 'ਚ ਹੀ ਬੰਦੂਕਾਂ ਬੀਜਦੇ ਨੇ,
ਤੇ ਜਵਾਨ ਹੋਣ ਤੇ ਬੀਜੇ ਹੋਏ ਨੂੰ ਵੱਢ ਕੇ
ਬੋਲਿਆਂ ਦੇ ਕੰਨ ਪਾੜ ਦਿੰਦੇ ਨੇ,
ਸੂਲੀ 'ਤੇ ਚੜ੍ਹਨ ਵੇਲੇ ਖੁਸ਼ੀ ਦੇ ਗੀਤ ਗਾਉਂਦੇ ਨੇ,
ਕਦੇ ਲੰਡਨ 'ਚ ਜਾ ਕੇ ਸਾਲਾਂ ਤੋਂ ਬਾਅਦ ਵੀ,
ਦੇਸ਼ ਦੀ ਬੇਅਦਬੀ ਦਾ ਬਦਲਾ ਲੈਂਦੇ ਨੇ,
'ਤੇ ਕਦੇ ਸਾਰਾ ਹੀ ਪਰਿਵਾਰ ਕੌਮ ਤੋਂ ਵਾਰ ਕੇ,
ਹੱਸਦੇ ਤੇ ਮੁਸਕੁਰਾਉਂਦੇ ਹੋਏ।
ਉਸ ਰੱਬ ਦਾ ਸ਼ੁਕਰਾਨਾ ਕਰਦੇ ਨੇ,
ਕਦੇ ਚਰਖੜੀਆਂ ਉੱਤੇ ਬੈਠਦੇ,
ਆਰਿਆਂ ਨਾਲ ਚਿਰਦੇ, ਖੋਪੜੀਆਂ ਲੁਹਾਉਂਦੇ,
ਤੱਤੀਆਂ ਤਵੀਆਂ ਤੇ ਬੈਠ ਕੇ ਵੀ ਨਹੀਂ ਡੋਲਦੇ।
ਸ਼ਾਂਤੀ ਨਾਲ ਰੱਬ ਦੀ ਰਜ਼ਾ ਵਿੱਚ ਰਹਿ ਕੇ ਜ਼ੁਲਮ ਸਹਿਣੇ,
ਆਦਤ ਨਹੀਂ ਇਹਨਾਂ ਨੂੰ,
ਨਾ ਡਰਦੇ ਤੇ ਨਾਂ ਹੀ ਕਮਜ਼ੋਰ ਨੇ ਇਹ,
ਇਹ ਤਾਂ ਬੱਸ ਚਾਹੁੰਦੇ ਨੇ ਕਿ ਵੈਰ ਨਾਂ ਵਧਣ,
ਜੇ ਇੱਕ ਦੇ ਸਿਰ ਵਾਰਨ ਨਾਲ ਦੇਸ਼ ਬਚਦਾ ਹੋਵੇ,
ਤਾਂ ਝੱਟ ਵਾਰ ਦਿੰਦੇ ਨੇ ਇਹ ਆਪਣਾ ਸਿਰ,
ਇਹ ਸਭ ਧਰਤੀ ਦੇ ਪੁੱਤਰ
ਵਾਰਿਸ ਨੇ ਉਹਨਾਂ ਸ਼ਹੀਦਾਂ ਦੇ,
ਜਿੰਨ੍ਹਾਂ ਨੇ ਸੂਲੀ 'ਤੇ ਚੜ੍ਹਨ ਵੇਲੇ ਵੀ,
ਹੱਸਣਾ ਸਿਖਾਇਆ ਹੈ ਇੰਨ੍ਹਾਂ ਨੂੰ,
ਹੱਸਦੇ-ਹੱਸਦੇ ਸਿਰ ਵੀ ਤਲੀ ਤੇ ਧਰ ਕੇ ਲੜਦੇ ਨੇ,
ਤੇ ਫਿਰ ਮੋਰਚਿਆਂ ਤੇ ਬੈਠ ਕੇ ਹੱਸਣਾ,
ਜਨਾਬ ਵੱਡੀ ਗੱਲ ਨਹੀਂ ਇਹਨਾਂ ਲਈ,
ਇਹ ਜੋ ਬੇਫਿਕਰ ਦਿਸਦੇ ਨੇ ਪਰ ਹੈ ਨਹੀਂ,
ਸਗੋਂ ਸਾਰੇ ਦੇਸ ਦਾ ਫਿਕਰ ਲਈ ਬੈਠੇ ਨੇ,
ਤੇ ਜੇ ਕਿਤੇ ਇਹ ਅਸਲੋਂ ਬੇਫਿਕਰ ਹੋ ਗਏ,
ਤਾਂ ਵਿਚਾਰਨਾ ਪਵੇਗਾ ਕਿਉਂਕਿ,
ਅੰਨ ਤੋਂ ਬਗੈਰ ਜ਼ਿੰਦਗੀ ਬਾਰੇ ਸੋਚਣਾ,
ਵਿਅਰਥ ਹੀ ਹੁੰਦਾ ਹੈ।
ਬੇਪਰਵਾਹਾਂ ਦੇ ਵਾਰਿਸ ਇਹ ਮੌਤ ਨੂੰ ਵੀ ਮਖੌਲ ਕਰਦੇ ਨੇ,
ਇਤਿਹਾਸ ਗਵਾਹ ਹੈ ਕਿ ਇਹੀ ਬੇਪਰਵਾਹੀਆਂ,
ਹਮੇਸ਼ਾਂ ਹੀ ਭਾਰੂ ਪਈਆਂ ਜਾਲਮ ਤੇ,
ਅਤੇ ਪੈਂਦੀਆਂ ਹੀ ਰਹਿਣਗੀਆਂ।

# ਗੱਲ ਹੈ ਵੀ ਹੈ ਤੇ ਕੁਝ ਵੀ ਨਹੀਂ

*-ਤੇਜਵੰਤ ਸਿੰਘ ਰਾਣਾ ਸੱਗੂ*

ਅਸੀਂ ਤਖਤ ਜਿੱਤਣ ਦੀ ਗੱਲ ਨਹੀਂ ਕਰਦੇ
ਬਾਜੀ ਸਿਰ ਧੜ ਦੀ ਲਗਾਉਂਣੋ ਮੂਲ ਨਹੀਂ ਡਰਦੇ
ਸਾਡੀ ਗੱਲ ਹੈ ਵੀ ਹੈ ਤੇ ਕੁਝ ਵੀ ਨਹੀਂ
ਆਪਣਾ ਹੱਕ ਤਲੀ ਤੇ ਮੰਗਦੇ ਹਾਂ
ਭਾਂਬੜ ਮੁਕਾਉਣਾ ਚਾਹੁੰਦੇ ਹਾਂ
ਸਿਰ ਜਿਸਦੇ ਤਾਜ ਸਜਇਆ ਸੀ
ਇਰਾਦੇ ਉਸਦੇ ਪਰਖਣ ਆਏ ਹਾਂ
ਕਿ
ਕਿਹਦੀ ਵੱਟ ਉਸ ਖਲੋਣਾ ਹੈ
ਕਿਸ ਮਿੱਟੀ ਦਾ ਮੁੱਲ ਪਾਉਣਾ ਹੈ
ਜਾਂ ਸਮਾ ਲੱਗੇ ਸੱਥ 'ਚ ਆ ਇਹ ਕਹਿਣਾ ਹੈ।
ਤੁਸੀਂ ਸਹੀ ਸੋ ਤੇ ਮੈਂ ਗਲਤ
ਸਿਰ ਫੇਰ ਤਾਜ ਸਜਾ ਦਿਉ
ਆਪਣਾ ਰਾਂਝਾ ਬਣਾ ਲਵੋ।

ਅਸੀਂ ਤਖਤ ਜਿੱਤਣ ਦੀ ਗੱਲ ਨਹੀਂ ਕਰਦੇ
ਬਾਜੀ ਸਿਰ ਧੜ ਦੀ ਲਗਾਉਂਣੋ ਮੂਲ ਨਹੀਂ ਡਰਦੇ
ਸਾਡੀ ਗੱਲ ਹੈ ਵੀ ਹੈ ਤੇ ਕੁਝ ਵੀ ਨਹੀਂ।

# ਅੰਨਦਾਤਾ

-ਭੁਪਿੰਦਰ ਕੌਰ

ਅੱਜ ਹਲਾਤ ਵੇਖੋ ਏਹਨਾ ਕਿਰਤੀਆਂ ਦੇ ,
ਜੇਹੜੇ ਬਣ ਕਿਸਾਨ ਸਾਨੂੰ ਪਾਲਦੇ ਨੇ।
ਕੀ ਆਖਾਂ ਇਹਨਾਂ ਦੀ ਸਿਫਤ ਵਿੱਚ ਮੈ ,
ਜਿਸਨੂੰ ਅੰਨਦਾਤਾ ਵੀ ਆਖਦੇ ਨੇ ।
ਨਾ ਇਹ ਹਿੰਦੂ ਵੇਖਣ, ਨਾ ਮੁਸਲਮਾਨ ਵੇਖਣ ,
ਓਹ ਤਾਂ ਅਮੀਰ - ਗਰੀਬ ਦਾ ਭੇਦ ਵੀ ਨਾ ਜਾਣਦੇ ਨੇ।
ਭੁੱਖਾ ਮਾਰਿਆ ਜਦੋਂ ਕਰੋਨਾ ਨੇ ਸੀ,
ਇਹਨਾਂ ਵੀਰਾਂ ਹੀ ਲੰਗਰ ਲਗਾਇਆ ਸੀ।
ਯਾਦ ਕਰੋ ਓਹ ਵਕਤ --
ਜਦੋਂ ਧੀਆਂ ਤੁਹਾਡੀਆਂ ਨੂੰ,
ਮੁਸਲੇ ਕੱਢ ਕੇ
ਰੰਡੀਆਂ ਬਣਾਂਵਦੇ ਸੀ।
ਇਹੀ ਸਿੱਖ - ਕਿਸਾਨ ਰਖ ਕਫਨ ਸਿਰ ਤੇ,
ਧੀਆਂ ਤੁਹਾਡੀਆਂ ਦੀ ਇੱਜਤ ਬਚਾਵੰਦੇ ਸੀ।
ਹੱਕ ਲੈਣ ਨੂੰ ਆਪਣਾ ਅੱਜ ਇਹ ਜਾਗੇ,
ਡੰਡੇ ,ਗੈਸ ਗੋਲੇ ਤੇ ਪਾਣੀ ਵਰਸਾਇਆ ਏ।
ਤੈਨੂੰ ਜਰਾ ਵੀ ਸ਼ਰਮ ਨਾ ਆਈ ਸਰਕਾਰੇ ,
ਆਪਣਾ ਅੰਤ ਤੱਕ ਜੋਰ ਲਗਾਇਆ ਏ।
ਤੇਰੀਆਂ ਕੋਝੀਆਂ ਹਰਕਤਾਂ ਨਾ ਮੁੱਖ ਰੱਖ ਕੇ,
ਲੰਗਰ ਕਿਸਾਨਾਂ ਈ ਪੁਲਿਸ ਨੂੰ ਛਕਾਇਆ ਈ।
ਹੁਕਮ ਹੋਇਆ ਜੱਦ ਸਤਿਗੁਰੂ ਉਦੇ ਸਿੰਘ ਦਾ ,
ਲੰਗਰ ਜਾ ਕੂਕਿਆਂ ਉਥੇ ਲਾਇਆ ਏ।
ਆਲੂ , ਪੂਰੀ ਤੇ ਖੀਰ ਹੀ ਨਹੀਂ ਉਥੇ,
ਦੁੱਧ,ਚਾਹ ਤੇ ਜੂਸ ਵੀ ਲਾਇਆ ਏ।
ਛੋਟੀਆਂ - ਮੋਟੀਆਂ ਗੱਡੀਆਂ ਦੀ ਗਲ ਕੋਈ ਨਾ,
ਟਰੱਕ , ਜੀਪ ਤੇ ਕਾਰ ਵੀ ਆਈ ਹੋਈ ਏ।
ਅੱਜ ਹੀਰੋ - ਹੀਰੋਇਨ ਤੇ ਗਾਇਕ ਸਾਰੇ,
ਇਹਨਾਂ ਕਿਸਾਨਾਂ ਦਾ ਮਾਣ ਵਧਾਇਆ ਏ।
ਛੱਡ ਦੇ ਅੜੀਆਂ ਹੁਣ ਤੂੰ ਢੀਠ ਮੋਦੀ ,
ਕਾਹਨੂੰ ਕਿਸਾਨਾਂ ਤੇ ਜੁਲਮ ਕਮਾਇਆ ਏ।

# ਐ ਦਿੱਲੀ

-ਸ਼ੈਲਿੰਦਰਜੀਤ ਸਿੰਘ ਰਾਜਨ

ਬੜਾ ਤੱਕਿਆ ਏ ਤੇਰਾ ਮੂੰਹ ਐਪਰ,
ਹੁਣ ਵੱਲ ਕਿਸਾਨਾਂ ਦੇ ਤੱਕ ਦਿੱਲੀ ।

ਅਸੀਂ ਭੀਖ ਨਹੀਂ ਤੈਥੋਂ ਮੰਗਦੇ ਹਾਂ,
ਅਸੀਂ ਮੰਗਦੇ ਹਾਂ ਆਪਣਾ ਹੱਕ ਦਿੱਲੀ ।

ਅੰਨਦਾਤੇ ਨਾਲ ਲੈਂਦੀ ਏ ਵੈਰ ਡਾਹਢਾ,
ਤੇਰਾ ਰਹਿਣਾ ਨਾ ਹੁਣ ਕੱਖ ਦਿੱਲੀ ।

ਇਸ ਦੇਸ਼ ਲਈ ਜਾਨਾਂ ਵਾਰਦੇ ਹਾਂ,
ਇਸ ਦੇਸ਼ 'ਤੇ ਸਾਡਾ ਵੀ ਹੱਕ ਦਿੱਲੀ ।

ਰਿਹਾ ਤੇਰਾ ਅਸਾਡਾ ਵੈਰ ਮੁੱਢੋਂ,
ਫੱਟੇ ਤੇਰੇ ਦਿਆਂਗੇ ਚੱਕ ਦਿੱਲੀ ।

ਸਾਡਾ ਜੋਸ਼ ਨਾ ਹੁਣ ਇਹ ਥੰਮਣਾ ਏ,
ਜਿੰਨੇ ਮਰਜ਼ੀ ਏ ਰਾਹ ਹੁਣ ਡੱਕ ਦਿੱਲੀ ।

ਹੁਣ ਬਾਹਲਾ ਨਾ ਸਬਰ ਅਜਮਾ ਸਾਡਾ,
ਅਸੀਂ ਭਰੇ ਹਾਂ ਨੱਕੋ ਨੱਕ ਦਿੱਲੀ ।

ਰਹਿਣਾ ਜੂਝਦੇ ਅਸੀਂ ਮੈਦਾਨ ਅੰਦਰ,
ਜਦ ਤੱਕ ਨਾ ਮਿਲਿਆ, ਹੱਕ ਦਿੱਲੀ ।

ਬਾਬੇ ਨਾਨਕ ਦੀ ਸਿਖਿਆ ਹੈ ਸਾਨੂੰ,
ਖਾਣਾ ਕਦੇ ਪਰਾਇਆ ਨਾ ਹੱਕ ਦਿੱਲੀ ।

ਥਾਪੜਾ ਗੁਰੂ ਗੋਬਿੰਦ ਦਾ ਵੀ ਹੈ ਸਾਨੂੰ,
ਦੇਣਾ ਜ਼ੁਲਮ ਦਾ ਤੋੜ ਹੈ ਲੱਕ ਦਿੱਲੀ ।

ਆਖਿਰ ਸੱਚ ਦੀ ਸਦਾ ਹੀ ਜਿੱਤ ਹੁੰਦੀ,
"ਰਾਜਨ" ਪੜ੍ਹ ਇਤਿਹਾਸ ਬੇਸ਼ੱਕ ਦਿੱਲੀ ।

98157-69164



# ਉੱਠ ਜਵਾਨਾ

*-ਸੁੱਖ ਬਰਾੜ (ਕੈਲਗਰੀ)*

ਉੱਠ ਜੁਆਨਾਂ, ਲੜ ਹੱਕਾਂ ਲਈ ! ਬੋਝ ਪੰਜਾਬ ਸਿਓਂ ਬਾਬੇ ਤੇ !
ਜਿਸ ਬਾਬੇ ਤੋਂ ਖੜ੍ਹਨਾ ਸਿੱਖਿਆ, ਟ੍ਰੈਕਟਰ ਮਗਰ ਸੁਹਾਗੇ ਤੇ !
ਸਾਂਭ ਲੈ ਵੇਲਾ, ਕਰ ਲੈ ਹੀਲਾ,ਮੁੜ ਨਹੀਂ ਚੜ੍ਹਨਾ ਫੇਰ ਪਤੀਲਾ,
ਮੱਖੀ ਬਹਿ ਗਈ ਸੱਜਣਾ ਸਾਡੇ ਰੋਟੀਆਂ ਵਾਲੇ ਛਾਬੇ ਤੇ !

ਬਾਬੇ ਨਾਨਕ ਖੇਤੀ ਕਰਕੇ ਰਾਹ ਦਿਖਾਇਆ ਕਿਰਤੀ ਨੂੰ ।
ਸਮਝ ਗਿਆ ਸੀ ਬਾਬਲ ਸਾਡਾ,ਰਜਵਾੜੇ ਦੀ ਬਿਰਤੀ ਨੂੰ !
ਵਹੀਆਂ ਬਣੀਆਂ, ਗੂਠੇ ਲੱਗੇ, ਪੈਰ ਬਿਆਈਆਂ, ਪਾਟੇ ਝੱਗੇ !
ਸਾਹੂਕਾਰ ਨੇ ਆਣ ਘੁਮਾਇਆ, ਵਿਆਜ ਦੇ ਵੱਟੇ ਫਿਰਕੀ ਨੂੰ !

ਸਾਧਾਂ ਦੇ ਪੈਰਾਂ ਦਾ ਘੱਟਾ ਪੈ ਗਿਆ ਜੱਟ ਦੇ ਪਰਨੇ ਤੇ !
ਦੱਸਿਓ ਜੇ ਕੋਈ ਚਿੱਟਾ ਚੋਲਾ, ਆਇਆ ਹੋਵੇ ਧਰਨੇ ਤੇ !
ਅਤਰ-ਫਲੇਲਾਂ, ਐਨਕ ਲਾ ਕੇ, ਵੜ ਗਏ ਭੋਰੇ, ਖੀਰਾਂ ਖਾ ਕੇ।
ਕਦੋਂ ਲਿਖੋਗੇ ਸਾਧਾਂ ਦਾ ਨਾਂ,ਖੇਤ ਚ ਗੱਡੇ ਡਰਨੇ ਤੇ ?

ਜੱਟ ਆਹ, ਤੇ ਜੱਟ ਔਹ ਹੁੰਦਾ ਹੈ ਸੁਣਦੇ ਨਿੱਤ ਬਜਾਰਾਂ ਚੋਂ !
ਮਾਰਿਆ ਹੈ ਕੋਈ ਹਾਅ ਦਾ ਨਾਹਰਾ,
ਬਿਨਾ ਕਿਸੇ ਕਲਾਕਾਰਾਂ ਤੋਂ !
ਹਾਂ, ਆਉਂਦੇ ਹੋਣਗੇ ਐਸ਼ ਕਰਨ ਨੂੰ !
ਕੈਮਰਿਆਂ ਮੂਹਰੇ ਕੈਸ਼ ਕਰਨ ਨੂੰ !
ਕਈਆਂ ਨੇ ਬੜੇ ਖੇਖਣ ਕਰਨੇ,
ਬੁਰਕੀਆਂ ਲੈ ਦਰਬਾਰਾਂ ਤੋਂ !

ਵਜਾ ਦਿਓ ਬਿਗਲ ਤੇ ਮਾਰੋ ਹੰਭਲਾ,
ਕੁਝ ਨਹੀਂ ਲੱਭਣਾ ਦੇਰਾਂ ਨਾਲ !
ਸਦਾ ਕਲੋਲਾਂ ਕਰਦੇ ਗਿੱਦੜ ਹੱਸਦੇ ਸੁੱਤਿਆਂ ਸ਼ੇਰਾਂ ਨਾਲ !
ਚੁੱਕ ਲਓ ਝੰਡੇ, ਜੋੜ ਕੇ ਮੋਢੇ ! ਤਾਕਤ ਹੈ ਕਦਮਾਂ ਵਿੱਚ ਥੋੜੇ
ਮਿੰਨਤ ਹੈ ਇੱਕ "ਸੁਖ" ਦੀ ਮੰਨਿਉਂ ,ਨਿਪਟੋ ਭੁੱਲਿਆਂ ਬੇਰਾਂ ਨਾਲ !

# ਵਹਿਮ ਹੁੰਦਾ ਤਖਤਾਂ ਨੂੰ

*-ਬਲਜੀਤ ਸਿੰਘ ਵਿਰਕ*

ਵਹਿਮ ਹੁੰਦਾ ਤਖਤਾਂ ਨੂੰ
ਥੰਮਣ ਲਈ ਵਕਤਾਂ ਨੂੰ
ਹੱਕ ਸੱਚ ਦਬਾਉਂਦੇ ਨੇ
ਫੜ ਜੇਲ੍ਹਾਂ ਪਾਉਂਦੇ ਨੇ
ਪਾਲ ਵਹਿਮ ਮਿਟਾਉਣ ਦਾ
ਜੜ੍ਹਾਂ ਨੂੰ ਦਾਤੀ ਪਾਉਣ ਦਾ
ਅਸੀਂ ਦੂਣ ਸਵਾਏ ਹੋ ਜਾਂਦੇ
ਨੀਹਾਂ ਵਿਚ ਡਟ ਖਲੋ ਜਾਂਦੇ
ਕੱਚੀ ਗੜ੍ਹੀ ਚਮਕੌਰ ਅੱਗੇ
ਕਿਲ੍ਹੇ ਨੇ ਕੁੱਬੇ ਹੋ ਜਾਂਦੇ
ਤੱਤੀ ਤਵੀ ਹੈ ਠਰ ਜਾਂਦੀ
ਸਰਸਾ ਤੇ ਭੀੜ ਫਿਰ ਬਣ ਜਾਂਦੀ
ਮਾਈ ਭਾਗੋ ਜੰਗ ਮੈਦਾਨ ਅੰਦਰ
ਸਿਰਜੇ ਫਿਰ ਇਕ ਨਵਾਂ ਮੰਜਰ
ਬਾਬਰ ਨੂੰ ਜਾਬਰ ਕਹਿੰਦੇ ਨੇ
ਤੇ ਆਖਣ ਮਕੁਦਮ ਕੁੱਤਾ
ਸਿਰ ਦੇ ਕੇ ਸਿੰਘ ਨੇ ਸਜਦੇ
ਨਾ ਕਦੇ ਮੈਦਾਨੋਂ ਭੱਜਦੇ
ਸੂਰੇ ਰਣ ਵਿਚ ਗਜਦੇ
ਪਰ ਹਾਕਮ ਅੱਜ ਦਾ ਸੁੱਤਾ
ਬੇਬੇ ਨੇ ਹੱਥ ਫੜਿਆ ਝੰਡਾ
ਕੱਢ ਦੇਣਾ ਦੁਸ਼ਮਣ ਦਾ ਕੰਡਾ
ਲਿਆ ਦਿੱਲੀ ਪੰਜਾਬ ਨਾਲ ਪੰਗਾ
ਉੱਚੀ ਨਾਹਰੇ ਲਾਉਂਦੀ ਏ
ਇਕ ਨਵਾਂ ਇਤਿਹਾਸ ਬਣਾਉਂਦੀ ਏ
ਦਿੱਲੀ ਦੀ ਹਿਕ ਤੇ ਚੜ੍ਹਕੇ
ਬਾਪੂ ਡੰਡ ਲਾਵੇ ਉੱਠ ਤੜਕੇ
ਹੱਥ ਮੁੱਛ ਦੇ ਉੱਤੇ ਧਰਕੇ
ਮੂੰਹ ਲਾਲ ਕਿਲੇ ਵੱਲ ਕਰਕੇ
ਅੱਖਾਂ ਕੱਢਦਾ ਲਾਲ ਹੈ
ਲਾਲ ਕਿਲ੍ਹੇ ਨਾਲ ਬਾਕੀ ਰਹਿੰਦਾ ਅਜੇ ਹਿਸਾਬ ਹੈ।

# ਉਠਿਆ ਪੰਜਾਬ

*-ਹਰਨੇਕ ਸਿੰਘ ਭੰਡਾਲ*

ਚਾਨਣ ਮੁਨਾਰਾ ਸੀ ਜੋ
ਸਾਰੇ ਸੰਸਾਰ ਦਾ
ਆਗੂ ਸੀ ਮੁਹਿੰਮਾਂ ਦਾ ਤੇ
ਮੱਲਾਂ ਰਿਹਾ ਮਾਰਦਾ
ਲੋਕੀ ਕਹਿਣ ਨਸ਼ਿਆਂ ਦੇ
ਵਹਿਣ ਵਿੱਚ ਬਹਿ ਗਿਆ
ਉਠਿਆ ਪੰਜਾਬ ਤੇ
ਉਲਾਂਭਾ ਸਿਰੋ ਲਹਿ ਗਿਆ।

ਫਿਰਦਾ ਸੀ ਜਿੱਤਦਾ ਜੋ
ਸਾਰੇ ਹੀ ਜਹਾਨ ਨੂੰ
ਟੱਕਰਿਆ ਇਹੋ ਸੀ
ਸਿਕੰਦਰ ਮਹਾਨ ਨੂੰ
ਵੇਖ ਕੇ ਦਲੇਰੀ ਇਹਦੀ
ਦੰਗ ਸੀ ਉਹ ਰਹਿ ਗਿਆ
ਉਠਿਆ ਪੰਜਾਬ...........

ਗੜ੍ਹੀ ਚਮਕੌਰ ਵਾਲੀ
ਲੱਖਾਂ ਵਿੱਚ ਕੱਲਾ ਸੀ
ਸਵਾ ਲੱਖ ਬਣ ਉਦੋਂ
ਬੋਲਿਆ ਜਾ ਹੱਲਾ ਸੀ
ਜੂਝਿਆ ਸੀ ਕਿੰਝ
ਇਤਿਹਾਸ ਗੱਲ ਕਹਿ ਗਿਆ
ਉਠਿਆ ਪੰਜਾਬ.......

ਬੰਦਾ ਸਿੰਘ ਬਣ
ਸਰਹੰਦ ਜਦੋ ਆ ਗਿਆ
ਤਖਤਾਂ ਦੇ ਮਾਲਕਾਂ ਨੂੰ
ਮਿੱਟੀ 'ਚ ਮਿਲਾ ਗਿਆ
ਜਾਲਮ ਹਕੂਮਤਾਂ ਦਾ
ਮਾਣ ਸਾਰਾ ਲਹਿ ਗਿਆ
ਉਠਿਆ ਪੰਜਾਬ.........

ਊਧਮ ਸਰਾਭਾ ਤੇ
ਭਗਤ ਸਿੰਘ ਆਏ ਸੀ
ਨਾਅਰੇ ਇਨਕਲਾਬ ਵਾਲੇ
ਜਿਨ੍ਹਾਂ ਕਦੇ ਲਾਏ ਸੀ
ਉਹੀ ਨਾਅਰਾ ਪੱਕਾ ਇਹਦੇ
ਦਿਲ ਵਿੱਚ ਬਹਿ ਗਿਆ
ਉਠਿਆ ਪੰਜਾਬ.........

ਪੜ੍ਹ ਕੇ ਕਿਤਾਬਾਂ ਕੱਠਾ
ਕਰ ਲੈ ਗਿਆਨ ਤੂੰ
ਕਿਹੜਾ ਤੇਰਾ ਵੈਰੀ ਕਿਹੜਾ
ਮਿੱਤਰ ਪਛਾਣ ਤੂੰ
ਗੱਗੜ ਮਾਜਰੇ ਦਾ ਨੇਕ
ਸੌ ਦੀ ਇੱਕ ਕਹਿ ਗਿਆ
ਉਠਿਆ ਪੰਜਾਬ.......

# ਯੁੱਗ ਪੁਰਸ਼ ਕਦੇ ਮਰਦੇ ਨਹੀਂ ਹੁੰਦੇ

*—ਹਰਵਿੰਦਰ ਸਿੰਘ*

ਜਦੋਂ ਜਦੋਂ ਵੀ ਕਾਮਿਆਂ ਕਿਸਾਨਾਂ ਦੀ
ਕਿਰਤ ਦੀ ਲੁੱਟ ਤੇਜ਼ ਹੁੰਦੀ ਹੈ
ਲੋਕਾਂ ਵਿੱਚ ਸੁੱਤਾ
ਕਾਮਾ ਕਿਸਾਨ ਬਾਬਾ ਨਾਨਕ
ਜਾਗ ਪੈਂਦਾ ਹੈ
ਮਾਰਕਸ ਉੱਠ ਪੈਂਦਾ ਹੈ ...

ਕਦੇ ਧਰਤੀ ਦੇ ਪੁੱਤਰਾਂ ਦੀ
ਪਗੜੀ ਸੰਭਾਲਣ ਲਈ
ਬਾਰ ਵਿੱਚ ਅੰਗਰੇਜ਼ਾਂ ਨਾਲ
ਮੱਥਾ ਲਾ ਲੈਂਦਾ ਹੈ
ਕਦੇ ਮੁਜਾਰਿਆਂ ਦੀਆਂ ਜ਼ਮੀਨਾਂ ਲਈ
ਘੋਲ ਕਰਦਾ ਹੈ
ਕਦੇ ਵਿਸ਼ਵ- ਵਪਾਰੀਆਂ ਖਿਲਾਫ
ਦਿੱਲੀ ਹਿਲਾ ਦਿੰਦਾ ਹੈ ...

ਕੌਣ ਕਹਿੰਦਾ ਹੈ
ਬਾਬਾ ਨਾਨਕ ਜ਼ਿੰਦਾ ਨਹੀਂ ਹੈ
ਮਾਰਕਸ ਮਰ ਗਿਆ ਹੈ

ਯੁੱਗ ਪੁਰਸ਼ ਜੰਮਦੇ ਨੇ
ਕਦੇ ਵੀ ਮਰਦੇ ਨਹੀਂ ਹੁੰਦੇ

ਉਹ ਲੋਕਾਂ ਵਿੱਚ ਹੀ ਜੀਂਦੇ ਨੇ
ਹਰ ਔਖੀ ਘੜੀ ਉਹਨਾਂ ਦੇ ਅੰਗ ਸੰਗ ਹੁੰਦੇ ਨੇ।

## ਯੂਥ ਆ ਗਿਆ

*-ਮਨਪ੍ਰੀਤ ਟਿਵਾਣਾ*

ਕਹਿੰਦੇ ਸੀ ਜੋ "ਲੱਗ ਗਿਆ ਹੈ, ਚਿੱਟੇ 'ਤੇ ਜਾਂ ਬੜ੍ਹਕਾਂ 'ਤੇ"।
ਦੇਖੋ ਓਹੀ 'ਯੂਥ' ਆ ਗਿਆ,ਝੰਡੇ ਚੁੱਕ ਕੇ ਸੜਕਾਂ 'ਤੇ।

ਚੌੜੀ ਛਾਤੀ, ਉੱਚੀਆਂ ਬਾਹਾਂ ਕਰ ਕਰ ਨਾਅਰੇ ਲਾਉਂਦੇ ਨੇ,
ਦੇਖ ਦੇਖ ਕੇ ਮਾਣ ਹੁੰਦਾ ਅੱਜ,ਗੱਭਰੂਆਂ ਦੀਆਂ ਮੜਕਾਂ 'ਤੇ।

ਬੱਲੇ-ਬੱਲੇ, ਸ਼ਾਵਾ-ਸ਼ਾਵਾ, ਕਰਦਿਆਂ ਨੂੰ ਜੋ ਤੱਕਦੇ ਸੀ,
ਅੱਜ ਸਾਰੇ ਹੈਰਾਨ ਹੋਣਗੇ, ਬਿਜਲੀ ਵਰਗੀਆਂ ਕੜਕਾਂ 'ਤੇ।

ਹਰੀਆਂ ਪੱਗਾਂ, ਹਰੀਆਂ ਚੁੰਨੀਆਂ, ਹਰੇ ਹੀ ਝੰਡੇ ਦਿਸਦੇ ਨੇ,
ਹਿੱਕ ਤਣ ਗਈ "ਪੰਜਾਬ ਸਿਹੁੰ" ਦੀ, ਸ਼ੇਰ ਪੁੱਤਾਂ ਦੀਆਂ ਚੜ੍ਹਤਾਂ 'ਤੇ।

ਏਕੇ ਦੇ ਵਿੱਚ ਬਰਕਤ ਹੁੰਦੀ,ਹਾੜੇ! ਏਕਾ ਰੱਖਿਓ ਜੀ,
ਹੁਣ ਤਾਂ ਬਹੁਤੀ ਦੂਰ ਨਹੀਂ ਦਿੱਲੀ,ਪਹਿਰਾ ਰੱਖਿਓ ਰੜਕਾਂ 'ਤੇ।

ਦਿੱਲੀਓਂ ਭਰੇ ਜਹਾਜ "ਟਿਵਾਣੇ", ਵੇਖ ਵੇਖ ਖੁਸ਼ ਹੁੰਦੇ ਸੀ,
ਹੁਣ ਉਹੀਓ ਸਭ ਡਰਦੇ ਹੋਣੇ,ਬੱਦਲਾਂ ਵਰਗੀਆਂ ਗੜ੍ਹਕਾਂ 'ਤੇ।



## ਗੁੜ੍ਹਤੀ

*-ਨਵਗੀਤ ਕੌਰ*

ਅਸੀਂ ਗੁੜ੍ਹਤੀ ਲਈ ਸ਼ਮਸ਼ੀਰ ਦੀ
ਜੂਝੀਏ ਹਿੱਕਾਂ ਡਾਹ।

ਅਸੀਂ ਪੱਗ ਬੰਨ੍ਹੀ ਦਸ਼ਮੇਸ਼ ਦੀ
ਜਿਸ ਬਖਸ਼ੀ ਪੁੱਤ ਬਣਾ।

ਅਸੀਂ ਮੜ੍ਹੀਆਂ ਬੁੱਤ ਨਾ ਪੂਜਦੇ
ਸਾਡਾ ਇਕੋ ਖਸਮ ਖੁਦਾ।

ਅਸੀਂ ਕੋਈ ਗੁਲਾਮੀ ਨਾ ਝੱਲਦੇ
ਲਈਏ ਬੰਦ ਬੰਦ ਕਟਵਾ।

ਸਾਡੀਆਂ ਮਾਵਾਂ ਭਾਗੋ ਵਰਗੀਆਂ
ਖੌਫ ਨਾ ਖਾਣ ਰਤਾ।

ਸੱਚ ਸੰਜਮ ਸਿਦਕ ਨਾ ਛੱਡਦੀਆਂ
ਜਿਗਰੀ ਟੁਕੜੇ ਲੈਣ ਕੁਹਾ।

ਅਸੀਂ ਪੁੱਤਰ ਮਰਦ ਅਗੰਮੜੇ
ਸਾਡੀ ਵੱਖਰੀ ਮਰਨ ਅਦਾ।

ਜੇ ਕਾਮਾ ਫਾਹੇ ਲਾਇਆ।
ਹੁਣ ਦੇਊ ਸਿੰਘਾਸਣ ਹਿਲਾ।

ਜਾਗ ਉੱਠਿਆ ਪੁੱਤ ਦਸ਼ਮੇਸ਼ ਦਾ।
ਦੇਊ ਹੋਣੀ ਨੂੰ ਨੱਥ ਪਾ।

ਅੱਜ ਆਪਣਾ ਹੱਕ ਅਸੀਂ ਮੰਗਦੇ
ਦਿੱਲੀਏ ਦੇਵੇਂ ਠੁੱਠ ਵਿਖਾ।

ਅੰਨਦਾਤੇ ਨੂੰ ਤੂੰ ਮੰਗਤਾ
ਨੀ ਸਰਕਾਰੇ ਨਹੀਂ ਸਕਦੀ ਤੂੰ ਬਣਾ।

ਏਥੇ ਨੇਹਰੀ ਵਗੀ ਜੁਲਮ ਦੀ
ਫਿਰੇ ਮਾਰਨ ਨੂੰ ਪੁੱਤ ਭਰਾ।

"ਤੈਂ ਕੀ ਦਰਦ ਨਾ ਆਇਆ"
ਕੌਣ ਕਹੇ ਸਾਹਿਬ ਨੂੰ ਜਾ।

## ਜਾਗੋ ਪੰਜਾਬੀਓ

*—ਚਮਨਦੀਪ ਦਿਓਲ*

ਤੁਸੀਂ ਜਾਗੋ ਅੱਜ ਪੰਜਾਬੀਓ!
ਥੋਨੂੰ 'ਹੋਣੀ' ਰਹੀ ਜਗਾ।
ਜੇ ਹੁਣ ਵੀ ਸੁੱਤੇ ਰਹਿ ਗਏ,
ਫੇਰ ਵੇਲ਼ਾ ਦੇਊ ਸਜ਼ਾ।

ਵੈਰੀ ਨੇ ਸਾਡੀ ਪੱਗ ਨੂੰ,
ਅੱਜ ਹੱਥ ਲਿਆ ਏ ਪਾ।
ਮਿਹਣਾ ਹੈ ਅਸਾਂ ਦੀ ਅਣਖ ਨੂੰ,
ਜੇ ਉਹ ਸੁੱਕਾ ਲੰਘ ਗਿਆ।

ਮਸਲਾ ਨਹੀਂ ਕੇਵਲ ਫਸਲ ਦਾ,
ਸਾਡੀ ਹੋਂਦ ਨੂੰ ਹੈ ਖਤਰਾ।
ਸਭ ਧੜੇਬਾਜ਼ੀਆਂ ਛੱਡ ਕੇ,
ਅੱਜ ਹੋ ਜਾਉ ਇੱਕ ਭਰਾ।

ਸਾਡੇ ਖੇਤਾਂ ਉੱਤੇ ਰੱਖ ਲਈ,
ਗ਼ੈਰਾਂ ਨੇ ਅੱਜ ਨਿਗਾਹ।
ਜਦ ਸਿਰ ਤੋਂ ਪਾਣੀ ਲੰਘ ਜਾਏ,
ਫਿਰ ਕਰਦੇ ਨਹੀਂ ਸਲਾਹ।

ਤੁਸੀਂ ਫੇਸਬੁੱਕ ਨੂੰ ਛੱਡ ਕੇ,
ਸੜਕਾਂ 'ਤੇ ਜਾਓ ਹੁਣ ਆ।
ਜਿਹੜੀ ਸੀਨੇ ਦੇ ਵਿੱਚ ਬਲ਼ ਰਹੀ,
ਉਹਨੂੰ ਭਾਂਬੜ ਲਵੋ ਬਣਾ।

ਜਿਹੜੀ ਦਿੱਲੀ ਸਾਨੂੰ ਦੇ ਰਹੀ,
ਅਜ਼ਲਾਂ ਤੋਂ ਸਿਰਫ ਦਗਾ।
ਅੱਜ ਸਣੇ ਟਰੈਕਟਰ ਵੱਜਣਾ,
ਉਹਦੀ ਸੰਸਦ ਦੇ ਵਿੱਚ ਜਾ।
ਅਸੀਂ ਸਣੇ ਟਰੈਕਟਰ ਵੱਜਣਾ,
ਉਹਦੀ ਸੰਸਦ ਦੇ ਵਿੱਚ ਜਾ।....

## ਦਿੱਲੀਏ ਨੀ ਸੁੱਤੀਏ

*—ਰਾਜਦੀਪ ਸਿੰਘ ਤੂਰ*

ਦਿੱਲੀਏ ਨੀ ਸੁੱਤੀਏ ਜਗਾਉਣ ਤੈਨੂੰ ਆਏ ਹਾਂ
ਤੇਰੀ ਕੀ ਔਕਾਤ ਹੈ ਵਿਖਾਉਣ ਤੈਨੂੰ ਆਏ ਹਾਂ

ਵਹਿਣ ਦਰਿਆਵਾਂ ਵਾਲੇ ਰੋਕਿਆਂ ਨਾ ਰੁਕਦੇ
ਅਣਖੀ ਪੰਜਾਬੀ ਨਾ ਝੁਕਾਇਆਂ ਕਦੇ ਝੁਕਦੇ
ਇਹੋ ਗੱਲ ਫਿਰ ਸਮਝਾਉਣ ਤੈਨੂੰ ਆਏ ਹਾਂ
ਦਿੱਲੀਏ ਨੀ ਸੁੱਤੀਏ........................

ਆਖ ਕੇ ਨਸ਼ੇੜੀ ਸਾਡੇ ਮੁੰਡਿਆਂ ਨੂੰ ਭੰਡਿਆ
ਇੱਕ ਦੂਏ ਨਾ' ਲੜਾ ਕੇ ਸਾਨੂੰ ਆਪੋ ਵਿੱਚ ਵੰਡਿਆ
ਵੇਖ ਸਾਡਾ ਏਕਾ ਨੀ ਵਿਖਾਉਣ ਤੈਨੂੰ ਆਏ ਹਾਂ।
ਦਿੱਲੀਏ ਨੀ ਸੁੱਤੀਏ.........................

ਅੰਨ ਦਾਤੇ ਕਹਿ ਕੇ ਪਹਿਲਾਂ ਸਾਨੂੰ ਵਡਿਆਇਆ ਤੂੰ
ਅੱਤਵਾਦੀ ਆਖ ਫੇਰ ਜੁਲਮ ਸੀ ਢਾਹਿਆ ਤੂੰ
ਜੁਲਮਾਂ ਦੀ ਦਾਸਤਾਂ ਸੁਣਾਉਣ ਤੈਨੂੰ ਆਏ ਹਾਂ
ਦਿੱਲੀਏ ਨੀ ਸੁੱਤੀਏ..........................

ਭੁੱਲ ਗਈਂ ਏਂ ਕਾਹਤੋਂ ਇਤਿਹਾਸ ਤੂੰ ਪੰਜਾਬ ਦਾ
ਕੱਲ੍ਹਾ ਕੱਲ੍ਹਾ ਬੋਲਦਾ ਏ ਵਰਕਾ ਕਿਤਾਬ ਦਾ
ਕੱਲ੍ਹਾ ਕੱਲ੍ਹਾ ਯਾਦ ਕਰਵਾਉਣ ਤੈਨੂੰ ਆਏ ਹਾਂ
ਦਿੱਲੀਏ ਨੀ ਸੁੱਤੀਏ.......................

ਐਵੇਂ ਸੀ ਭੁਲੇਖਾ ਤੈਨੂੰ ਨਸ਼ਿਆਂ 'ਚ ਡੁੱਬਿਆ
ਹਿੱਕ ਤੇਰੀ ਚੜ੍ਹ ਕੇ ਪੰਜਾਬ ਫੇਰ ਗੱਜਿਆ
ਵੇਖ ਲੈ ਸੱਚਾਈ ਤੂੰ ਵਿਖਾਉਣ ਤੈਨੂੰ ਆਏ ਹਾਂ

ਦਿੱਲੀਏ ਨੀ ਸੁੱਤੀਏ.......................

ਦਿੱਲੀਏ ਨੀ ਸੁੱਤੀਏ ਜਗਾਉਣ ਤੈਨੂੰ ਆਏ ਹਾਂ
ਤੇਰੀ ਕੀ ਔਕਾਤ ਹੈ ਵਿਖਾਉਣ ਤੈਨੂੰ ਆਏ ਹਾਂ

# ਤੈਨੂੰ ਸੌਣ ਨਹੀਂ ਦੇਵਾਂਗੇ

—ਵਿਸ਼ਾਲ

ਅਸੀਂ ਹੁਣ ਤੈਨੂੰ ਸੌਣ ਨਹੀਂ ਦੇਵਾਂਗੇ...
ਆਪਣੇ ਧੁਰ ਅੰਦਰੋਂ.. ਡੂੰਘੀ ਤਹਿ ਚੋਂ...
ਸਦੀਆਂ ਦਾ ਹਿਸਾਬ ਲੈਣ ਲਈ..
ਅਸੀਂ ਆ ਗਏ ਹਾਂ...
ਵੇਖ ਵੱਧ ਰਹੇ ਹਾਂ ਤੇਰੀ ਸਲਤਨਤ ਵੱਲ...

ਸਾਡੇ ਪਸੀਨੇ ਨਾਲ ਗੁੱਝੇ ਆਟੇ ਦੀ ਤੌਹੀਨ ਕੀਤੀ ਹੈ ਤੂੰ..
ਰੋਟੀ ਸਾਡਾ ਸੁਪਨਾ ਹੈ...
ਫਸਲਾਂ ਸਾਡੀਆਂ ਧੀਆਂ... ਮਿੱਟੀ ਸਾਡੀ ਮਾਂ
ਸਾਡੀ ਮਾਂ 'ਤੇ ਅੱਖ ਰੱਖੀ ....
ਬਿਰਤੀ ਭੰਗ ਕੀਤੀ ਤੂੰ ਸਾਡੀ....
ਅਸੀਂ ਆਪਣੀਆਂ ਜਾਗਦੀਆਂ ਰਾਤਾਂ
ਆਪਣੇ ਸਰਾਪੇ ਮੱਥਿਆ ਚ ਰੱਖ ਕੇ..
ਤੇਰੇ ਡਿਜਾਇਨ ਕੀਤੇ ਜੰਗਲ ਦੀਆਂ
ਵਿਰਲਾਂ ਚੋ ਲੰਘ ਕੇ..
ਆਪਣੀ ਮਾਂ ਮਿੱਟੀ ਦੀ ਮੁਸਕਾਨ ਲਈ..
ਧੀ ਦੇ ਸਿਰ 'ਤੇ ਚੁੰਨੀ ਰੱਖਣ ਲਈ..
ਅਸੀਂ ਘਰਾਂ ਚੋਂ ਨਿਕਲ ਆਏ ਹਾਂ....
ਅਸੀਂ ਸਾਰੀ ਦੁਨੀਆਂ ਚ ਫੈਲੇ ਹੋਏ ਹਾਂ..
ਤੈਨੂੰ ਸੌਣ ਨਹੀਂ ਦੇਵਾਂਗੇ ਹੁਣ..
ਇਹ ਜੋ ਤੇਰੇ
ਤੇ ਤੇਰੇ ਵਰਗਿਆਂ ਦੇ ਸਿਰਾ 'ਤੇ ਤਾਜ ਨੇ
ਜਿੰਨਾ ਨੂੰ ਡੇਗਣ ਲਈ...
ਸਾਡੇ ਕਾਫਲੇ ਦੇ ਨਾਲ ਤੁਰ ਰਹੀ...
ਬੁੱਢੀ ਮਾਂ ਦੀ ਖੂੰਡੀ ਹੀ ਕਾਫੀ ਹੈ....

ਅਸੀਂ ਤਾਂ ਬਹੁਤ ਭੋਲੇ ਸਾਂ..
ਗੁਰੂਆ.. ਪੀਰਾਂ.. ਰਿਸ਼ੀਆਂ ਮੁਨੀਆਂ
ਦੀ ਧਰਤੀ 'ਤੇ ..ਜੰਮੇ
ਗੁਰੂ ਦਾ ਵਾਕ ਪੜ੍ਹਦੇ...
ਕਿਰਤ ਕਮਾਈ ਕਰਦੇ..
ਵੰਡ ਕੇ ਛਕਣ ਚ ਵਿਸ਼ਵਾਸ ਰੱਖਦੇ.... ਉਸ ਮਿੱਟੀ ਚ ਸਾਹ ਲੈਂਦੇ
ਜਿਥੇ ਲਿਖੇ ਗਏ ਵੇਦ ਗ੍ਰੰਥ...
ਪੰਜਾਬ ਦੇ ਦਰਿਆਵਾਂ ਦੇ ਕੰਢਿਆਂ 'ਤੇ
ਹੋਈ ਉਪਨਿਸ਼ਦਾ ਦੀ ਰਚਨਾ...
ਤੂੰ ਸ਼ਬਦ ਨੂੰ ਭੰਗ ਕਰਨ ਦੀ ਕੋਸ਼ਿਸ਼ ਕੀਤੀ...

ਪਾਣੀ ਨਿਵਾਣ ਵੱਲ ਵਹਿੰਦੇ ਨੇ..
ਤੂਫਾਨ ਨਹੀਂ.. ਓ ਰਾਜਾ...
ਜਦੋਂ ਕਵੀ ਦੀ ਕਵਿਤਾ ਤੜਫਦੀ ਹੈ
ਤਾਂ ਸਮੇਂ ਦੇ ਗਰਭ ਚ
ਇੱਕ ਨਵਾਂ ਸੂਰਜ ਉਦੈ ਹੁੰਦਾ..
ਸਾਰੀ ਸ੍ਰਿਸ਼ਟੀ ਨੂੰ ਹੈਰਾਨ ਕਰ ਦੇਣ ਵਾਲਾ...

# ਸਾਨੂੰ ਨਾ ਕਰ ਹੋਰ ਖੁਆਰ

*-ਬਲਵਿੰਦਰ ਸਿੰਘ ਜੰਮੂ*

ਤੇਰੇ ਭਰੀਏ ਅਸੀਂ ਭੰਡਾਰ
ਕਰੀਏ ਮਿੱਟੀ ਨਾਲ ਪਿਆਰ
ਇਹ ਕਿਹੀ ਤੇਰੀ ਸਰਕਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।

ਹਾੜ ਹੰਢਾਈਏ ਸਿਆਲ ਹੰਢਾਈਏ
ਭੁੱਖੀ ਲੁਕਾਈ ਨੂੰ ਅਸੀਂ ਖਵਾਈਏ
ਮਰ ਮਿਟਾਂਗੇ ਨਹੀਂ ਮੰਨਦੇ ਹਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।

ਲਾ ਲੈ ਸਾਡੇ ਨਾਲ ਤੂੰ ਆੜੀ
ਛਡ ਦੇ ਕੁਰਸੀ ਦੀ ਖੁਮਾਰੀ

ਕਰ ਲੈ ਸੱਚਾ ਵਣਜ ਵਪਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।

ਸਾਡੇ ਨਾਲ ਆ ਕੇ ਬਹਿ
ਕੁੱਝ ਸਾਡੀ ਸੁਣ ਕੁੱਝ ਅਪਣੀ ਕਹਿ
ਗੱਲ ਬਣ ਜਾਊਗੀ ਛਡ ਤਕਰਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।

ਅਸੀਂ ਕਫ਼ਨ ਸਿਰਾਂ ਤੇ ਚਾੜ੍ਹ ਲਏ
ਤੇਰੇ ਨਾਦਰਸ਼ਾਹੀ ਫ਼ੁਰਮਾਨ ਸਾੜ ਲਏ
ਹੁਣ ਖੜੋਤੇ ਹਾਂ ਮੈਦਾਨ ਵਿਚਕਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।

ਹੁਣ ਖੋਲੋ ਅਕਲਾਂ ਦੇ ਤਾਲੇ
ਅਸੀਂ ਪੀ ਲਏ ਸਬਰ ਦੇ ਪਿਆਲੇ
ਤੇਰੇ ਲਾਰਿਆਂ ਤੇ ਕੀਤਾ ਐਤਬਾਰ
ਵੇ ਹਾਕਮਾਂ ਵਤਨ ਦਿਆ
ਸਾਨੂੰ ਨਾ ਕਰ ਹੋਰ ਖੁਆਰ
ਵੇ ਹਾਕਮਾਂ ਵਤਨ ਦਿਆ।
ਤੇਰੇ ਭਰੀਏ.......

# ਹੋਰ ਦੱਸ

***—ਰੁਪਿੰਦਰ ਸਿੰਘ ਦਿਓਲ, ਕੈਲਗਰੀ (ਕੈਨੇਡਾ)***

ਹੋਰ ਦੱਸ ਰੋਟੀ ਕਿੱਥੋਂ ਆਈ ਤੇਰੀ ਥਾਲੀ ਵਿੱਚ
ਕਿਸੇ ਨੇ ਤਾਂ ਸਿਰ ਦਿੱਤੈ ਸੱਜਣਾਂ ਪੰਜਾਲੀ ਵਿੱਚ

ਮੰਨਿਆਂ ਤੂੰ ਦੂਰ ਕਿਸੇ ਸ਼ਹਿਰ ਵਿੱਚ ਰਹਿਨਾਂ ਏ।
ਉੱਜੜੇ ਕਿਸਾਨਾਂ ਦੀ ਨਾ ਸਾਰ ਕਦੇ ਲੈਨਾਂ ਏਂ
ਭੁੱਲਿਆ ਭਰਾਵਾਂ ਤਾਂਈ ਜ਼ਿੰਦਗੀ ਸੁਖਾਲੀ ਵਿੱਚ।
ਹੋਰ ਦੱਸ ਰੋਟੀ ਕਿੱਥੋਂ ...

ਮੰਡੀਆਂ ਗੋਦਾਮਾਂ ਵਿੱਚ ਜਿਣਸਾਂ ਨੂੰ ਰੋਲਿਆ
ਹਾਲੀਆਂ ਦੇ ਹੱਕ ਵਿੱਚ ਕਦੇ ਨਾ ਤੂੰ ਬੋਲਿਆ।
ਵੇਚ ਕੇ ਜਮੀਰ ਬੈਠਾ ਸੌਦਿਆਂ ਦੀ ਕਾਹਲੀ ਵਿੱਚ।
ਹੋਰ ਦੱਸ ਰੋਟੀ ਕਿੱਥੋਂ ...

ਦਿਸਦੇ ਨਾ ਪੌਣਾਂ ਵਿੱਚ ਜਹਿਰ ਘੋਲੀ ਜਾਂਦੇ ਜੋ।
ਨੀਲੇ ਦਰਿਆਵਾਂ ਵਿੱਚ ਮੈਲ ਡੋਲ੍ਹੀ ਜਾਂਦੇ ਜੋ।
ਦਿਸਦੀ ਖੁਨਾਮੀ ਤੈਨੂੰ ਜੱਟ ਦੀ ਪਰਾਲੀ ਵਿੱਚ।
ਹੋਰ ਦੱਸ ਰੋਟੀ...

ਖਾਣ ਵਾਲੀ ਚੀਜ ਸਭ ਖੇਤ ਵਿੱਚੋਂ ਆਉਂਦੀ ਏ।
ਖੇਤੀ ਦੇ ਸਹਾਰੇ ਹੀ ਇਹ ਦੁਨੀਆਂ ਜਿਉਂਦੀ ਏ।
ਫੇਰ ਵੀ ਕਿਸਾਨ ਸਦਾ ਰਹਿੰਦਾ ਮੰਦਹਾਲੀ ਵਿੱਚ।
ਹੋਰ ਦੱਸ ਰੋਟੀ ਕਿੱਥੋਂ...

ਤੂੰ ਵੀ ਉੱਠ ਲੁੱਟ ਨੂੰ ਵੰਗਾਰ ਕਦੇ ਸ਼ਹਿਰੀਆ
ਨਾਹਰਾ ਕਿਰਸਾਨੀ ਲਈ ਮਾਰ ਕਦੇ ਸ਼ਹਿਰੀਆ।
ਦਿਸੇ ਨਾ ਕੋਈ ਪੀਲਾ ਪੱਤ ਸਾਡੀ ਹਰਿਆਲੀ ਵਿੱਚ।
ਹੋਰ ਦੱਸ ਰੋਟੀ ਕਿੱਥੋਂ ਆਈ ਤੇਰੀ ਥਾਲੀ ਵਿੱਚ।
ਕਿਸੇ ਨੇ ਤਾਂ ਸਿਰ ਦਿੱਤੈ ਸੱਜਣਾਂ ਪੰਜਾਲੀ ਵਿੱਚ।

# ਨਕਸ਼ਾ ਪੰਜਾਬ ਦਾ

***—ਸਿੰਘ ਗੁਰਦੀਪ***

ਸੁੱਚਤਾ ਦਾ ਖ਼ੂਨ ਅਜੇ
ਰਗਾਂ ਵਿਚ ਦੌੜਦੈ ਨੀਂ
ਚੜ੍ਹਿਆ ਹੈ ਰੰਗ ਉਸੇ ਫੌਜ ਦਾ
ਜੁਲਮ ਦੀ ਹਿੱਕ ਉੱਤੇ
ਨੱਚਦੀ ਫਕੀਰੀ ਵੇਖ
ਭੇਤ ਨਹੀਂ ਆਉਣਾ ਤੈਨੂੰ ਮੌਜ ਦਾ
ਕੱਠ ਵਿੱਚ ਹੁੰਦੀ ਅਰਦਾਸ
ਸੱਚੇ ਪਾਤਸ਼ਾਹ ਦੀ
ਸੁਣ ਲਈ ਸੁਨੇਹਾ ਤੂੰ ਰਬਾਬ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ।

ਜਿੰਨਾਂ ਨਾਲ ਬੰਨ ਸਾਡੇ
ਪੁਰਖਿਆਂ ਨੂੰ ਸਾੜਿਐ ਤੈਂ
ਸਾਂਭੇ ਅਸੀਂ ਜੰਡ ਤੇ ਕਰੀਰ ਨੀਂ
ਸੁਪਨਿਆਂ ਚ ਤੈਨੂੰ ਵੀ ਤਾਂ
ਹੋਣੇ ਨੇ ਡਰਾਉਂਦੇ ਬੜੇ
ਬਿਨਾਂ ਸੀਸ ਲੜੇ ਜੋ ਸਰੀਰ ਨੀਂ
ਤੇਰੀ ਰਾਜਧਾਨੀ ਵਿੱਚ
ਖਿੜਿਐ ਜੋ ਚਾਵਾਂ ਨਾਲ
ਉਗਿਆ ਹੈ ਬੂਟਾ ਉਸੇ ਦਾਬ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ।

ਵਿਹੁ ਨਾਲ ਭਿੱਜੀਆਂ
ਅਸੀਸਾਂ ਤੇਰੇ ਸੰਗ ਵਿੱਚ
ਕਰਦੀਆਂ ਸੀਸ ਦੀ ਹੀ ਮੰਗ ਨੇ
ਹਉਕਿਆਂ ਦੀ ਅੱਗ ਜਿਹੜੀ
ਲਾਈ ਬੈਠੀ ਘਾਤ ਵੇਖੀਂ
ਕਰਨੀ ਖਤਮ ਏਸ ਜੰਗ ਨੇ
ਤੈਨੂੰ ਵੀ ਤਾਂ ਮਿਲਦੇ ਨੇ
ਗੁੜ੍ਹਤੀ ਚ ਜੁਲਮ ਨੀਂ
ਸਾਨੂੰ ਹੈ ਸਹਾਰਾ ਸੁੱਚੇ ਰਾਗ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ।

ਸਾਡੀਆਂ ਤਾਂ ਪੈੜਾਂ ਦੇ
ਜਿਉਂਦੇ ਨੇ ਨਕਸ਼ ਹਾਲੇ
ਤੁਰੇ ਆਉਂਦੇ ਕਾਫਲੇ ਗਵਾਹ ਨੇ
ਖਤਮ ਸਰੀਰਾਂ ਵਿੱਚ
ਭਰੀਆਂ ਨੇ ਗੈਰਤਾਂ ਨੀਂ
ਸਿਵਿਆਂ ਦੀ ਸੱਜਰੀ ਸਵਾਹ ਨੇ
ਤੁਰੇ ਇਨਸਾਫ ਲੈਣ
ਇਕ ਵਾਰ ਫਿਰ ਏਹੇ
ਧਿਆਨ ਧਰ ਚੇਤਿਆਂ ਚ ਢਾਬ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ।

ਸਮਝਿਆ ਨਹੀਂ ਅਜੇ
ਏਹੇ ਪੈਤੜਾਂ ਸ਼ਿਕਾਰੀਆਂ ਨੇ
ਅਕਲ ਦੀ ਸਿਸਤ ਤੋਂ ਪਾਰ ਦਾ
ਪਿੰਜਰਿਆਂ ਨੂੰ ਟੁੱਕ
ਜਦੋਂ ਭਰਨੀਂ ਉਡਾਰੀ ਇਨ੍ਹਾਂ
ਫੈਸਲਾ ਹੋਣਾ ਹੈ ਫਿਰ ਪਾਰ ਦਾ
ਸਿਆਣਿਆ ਨੂੰ ਪਤੈ ਗੱਲ
ਸਥਾਂ ਵਿੱਚ ਕਰਦੇ ਨੇ
ਮੇਲ ਨਹੀਂ ਬਾਜ ਅਤੇ ਕਾਗ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ।

ਓਰਿਆਂ ਚ ਜਿਹੜੀਆਂ
ਬਘੇਲ ਸਿਓਂ ਨੇ ਬੀਜੀਆਂ ਸੀ
ਉਗ ਆਈਆਂ ਫੇਰ ਸ਼ਮਸ਼ੀਰਾਂ ਨੇ
ਸਦੀਆਂ ਦੇ ਤਪ ਚੋਂ
ਕਸੀਦ ਕੇ ਗਿਆਨ ਸੁੱਚਾ
ਪਿੜ ਵਿਚ ਕੁੱਦਣੈ ਫਕੀਰਾਂ ਨੇ
ਸੂਹੇ ਅਸਮਾਨ ਹੇਠ
ਬਣ ਗਏ ਟਿਕਾਣੇ ਪੱਕੇ
ਸਾਹਾ ਹੈ ਕਢਾਇਆ ਅੱਧੇ ਮਾਘ ਦਾ
ਲਹੂ ਨਾਲ ਭਿੱਜ ਭਿੱਜ
ਪਾਕ ਏਸ ਮਿੱਟੀ ਤੇ ਨੀਂ
ਬਣਿਆ ਹੈ ਨਕਸ਼ਾ ਪੰਜਾਬ ਦਾ

# ਅੱਤ ਦਾ ਅੰਤ

*—ਕਰਮਜੀਤ ਕੌਰ ਕਿਸ਼ਾਂਵਲ*

ਉਹ ਲਿਖ ਰਹੇ ਨੇ
ਸਰਦ ਰਾਤਾਂ 'ਚ
ਦਿੱਲੀ ਦੀਆਂ ਸੜਕਾਂ 'ਤੇ
ਸਿਦਕ ਦੀ ਸਿਆਹੀ ਨਾਲ
ਇਸ ਦੌਰ ਦੀ ਬਿਹਤਰਹੀਨ ਕਵਿਤਾ

ਕਿ 'ਅੱਤ' ਦੇ ਅੰਤ ਲਈ
ਅਣਖ ਜਗਾਉਣੀ ਹੈ ਲਾਜ਼ਮੀ
ਸਮਝ ਲਿਆ ਅਸੀਂ
ਕਿ ਹੋਂਦ ਦੀ ਖਿੱਲੀ ਉਡਾਉਣ ਵਾਲੇ
ਰਹਿਬਰ ਨਹੀਂ ਹੁੰਦੇ
ਤੇ ਮਿੱਠੀਆਂ ਚਾਸਨੀਆਂ 'ਚ ਲਿਪਟੇ
ਵਿਸ਼ ਗੰਦਲੀ ਧਰਵਾਸੇ
ਪਾ ਸਕਦੇ ਨੇ ਸਾਡੀ ਜੀਭ ਤੇ ਛਾਲੇ ।

ਸਬਦਾਂ ਦੀ ਚਾਸਨੀ 'ਚ ਲਪੇਟ ਕੇ
ਜ਼ਹਿਰ ਜੇ ਸਾਡੇ ਹਲਕ 'ਚ ਸੁੱਟੋਗੇ
ਤਾਂ ਅਸੀਂ ਇਸਨੂੰ
ਮਠਿਆਈ ਮੰਨਣ ਤੋਂ ਇਨਕਾਰ ਕਰਾਂਗੇ
ਕੋਰਾ ਇਨਕਾਰ ਕਰਾਂਗੇ!

ਹੁੰਦੇ ਨੇ ਜੀਭ ਦੇ ਤਿੰਨ ਹਿੱਸੇ
ਜੋ ਮਿੱਠਾ, ਲੂਣਾ ਤੇ ਖੱਟਾ ਪਛਾਣਦੇ ਨੇ
ਪਰ ਹਾਕਮਾ!
ਅਸੀਂ ਜੀਭ ਦੇ ਗੁਲਾਮ ਨਹੀਂ –
ਰੁੱਖੀ ਮਿੱਸੀ ਖਾ
ਸਬਰ ਦੇ ਘੁੱਟ ਭਰਨਾ ਜਾਣਦੇ ਹਾਂ।

ਤੇ ਹਾਂ!
ਸਾਡੇ ਦਿਮਾਗ ਦੇ ਸੱਭੇ ਖੂੰਜੇ ਰੌਸ਼ਨ ਨੇ
ਜੋ ਬਾਖੂਬੀ ਜਾਣਦੇ ਨੇ
ਮਿੱਤਰ ਤੇ ਵੈਰੀ ਵਿਚਲਾ ਫਰਕ –
ਗੱਲ ਵੱਖਰੀ ਐ ਕਿ
ਵੈਰੀ ਲਈ ਵੀ ਖੁੱਲ੍ਹੇ ਰਖਦੇ ਹਾਂ ਅਸੀਂ
ਦਿਲ ਦੇ ਬੂਹੇ।

ਯਾਦ ਰੱਖਣਾ ਦਿੱਲੀ ਤਖਤ ਦੇ ਹਾਕਮੋ!
ਵਰ੍ਹਿਆਂ ਤੋਂ ਇਨਸਾਫ ਦੀ ਉਡੀਕਦੀ
ਚੁੱਪ ਟੁੱਟਦੀ ਹੈ ਤਾਂ
ਸੰਘਰਸ ਦਾ ਬਿਗੁਲ ਬਣਦੀ ਹੈ।

ਅਸੀਂ ਅਣਖੀ ਜੋ ਅਲਖ ਜਗਾ ਰਹੇ ਹਾਂ
'ਦਿੱਲੀ ਚੱਲੋ' ਦਾ ਨਾਅਰਾ ਨਹੀਂ
ਖੁਦ ਚੱਲ ਕੇ ਦਿੱਲੀ ਨੂੰ ਆ ਰਹੇ ਹਾਂ
ਤੁਹਾਡੀ ਬੁੱਕਲ 'ਚ ਛਿਪੀ ਬਿੱਲੀ
ਸਾਰੇ ਜੱਗ ਨੂੰ ਦਿਖਾ ਰਹੇ ਹਾਂ

ਸਬਰ ਕਰੋ
ਸਬਰ ਕਰੋ
ਤੁਹਾਡੀ ਮਿਆਉਂ ਮਿਆਉਂ
ਤੇ ਸਾਡੀ ਚਿਰਾਂ ਦੀ ਚੁੱਪ ਮਗਰੋਂ ਗੂੰਜੀ ਦਹਾੜ
ਜੱਗ ਸੁਣੇਗਾ
ਤੇ ਦੁਨੀਆਂ ਵੇਖੇਗੀ
ਧਰਤ ਦੀ ਹਿੱਕ ਤੇ ਉੱਕਰੀ ਕਵਿਤਾ
ਜੋ ਖੇਤਾਂ 'ਚ ਮਿੱਟੀ ਨਾਲ ਮਿੱਟੀ ਹੁੰਦਿਆਂ
ਖੂਨ ਪਸੀਨਾ ਇਕ ਕਰਦਿਆਂ
ਸਦੀਆਂ ਤੋਂ ਲਿਖੀ ਜਾ ਰਹੀ ਹੈ ਸਾਡੇ ਸੀਨਿਆਂ 'ਤੇ।

ਕੋਈ ਸਮਾਂ ਐਸਾ ਵੀ ਆਉਂਦਾ
ਜਦ ਕਵਿਤਾ ਕਾਗਜ਼ ਤੇ ਨਹੀਂ
ਸੀਨਿਆਂ ਤੇ ਲਿਖੀ ਜਾਂਦੀ ਆ
ਏਸੇ ਲਈ ਸੀਨੇ ਡਾਹ ਰਹੇ ਹਾਂ
ਸੀਨਾ ਖੋਲ੍ਹ ਕੇ ਵਿਖਾ ਰਹੇ ਹਾਂ
ਤੇ ਸੀਨਿਆਂ ਤੇ ਲਿਖੀ ਕਵਿਤਾ ਸੁਣਾ ਰਹੇ ਹਾਂ

ਤੇ ਹਾਂ!
ਅੱਤ ਦਾ ਅੰਤ ਨੇੜੇ ਹੈ
ਤੇ ਨਵੀਂ ਇਬਾਰਤ ਲਿਖਣ ਲਈ
ਸਿਆਹੀ ਘੋਲੀ ਜਾ ਰਹੀ ਹੈ!!!

# ਧੰਨਵਾਦ ਦਿੱਲੀਏ

*-ਮਨਦੀਪ ਰਿੰਪੀ*

ਧੰਨਵਾਦ ਦਿੱਲੀਏ ਤੇਰਾ ਨੀ,
ਤੂੰ ਸੁੱਤੇ ਸਿੰਘ ਜਗਾ ਬੈਠੀ
ਅਸੀਂ ਫੁੱਲ ਵੰਡਣ ਦੇ ਆਦੀ ਹਾਂ
ਤੂੰ ਕੰਡੇ ਹੱਥ ਫੜਾ ਬੈਠੀ ।

ਤੂੰ ਚੌਧਰ ਦੀ ਭੁੱਖੀ ਐਂ
ਸਾਡੀ ਖੋਂਹਦੀ ਰੁੱਖੀ ਮਿੱਸੀ ਐਂ
ਸਾਨੂੰ ਸਮਝ ਕੇ ਗੂੰਗੇ ਬੋਲੇ ਤੂੰ
ਭੁੱਬਲ ਨੂੰ ਝੋਲੀ ਪਾ ਬੈਠੀ ।

ਅਸੀਂ ਅਣਖਾਂ ਵਾਲੇ ਬੰਦੇ ਹਾਂ
ਸਾਨੂੰ ਸਮਝ ਤੂੰ ਕੀਟ ਪਤੰਗੇ ਨਾ
ਹੱਕ ਕੋਈ ਮਾਰੇ ਜਰ ਨਹੀਂ ਸਕਦੇ
ਤੂੰ ਢਿੱਡਾਂ ਤੇ ਕਿਰਚ ਲਾ ਬੈਠੀ।

ਨਾ ਸਾਨੂੰ ਲਲਕਾਰ ਦਿੱਲੀਏ
ਅਸੀਂ ਬਣ ਬੈਠੇ ਅੰਗਿਆਰ ਦਿੱਲੀਏ
ਅਸੀਂ ਸਿਰ ਤੇ ਕਫਨ ਸਜਾ ਕੇ ਆਏ
ਤੂੰ ਆਪਣੀ ਚਿਖਾ ਮਘਾ ਬੈਠੀ।

ਧੰਨਵਾਦ ਦਿੱਲੀਏ ਤੇਰਾ ਨੀ
ਤੂੰ ਸੁੱਤੇ ਸਿੰਘ ਜਗਾ ਬੈਠੀ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼ ਸ਼ਤਾਬਦੀ ਮੇਲੇ ਦੀਆਂ ਤਸਵੀਰਾਂ
## 25-30 ਨਵੰਬਰ 2020 ਸ੍ਰੀ ਭੈਣੀ ਸਾਹਿਬ




















# ਕ੍ਰਿਸਾਨ ਮੋਰਚਾ ਜ਼ਿੰਦਾਬਾਦ

*-ਬੀਬੀ ਸੁਰਜੀਤ ਕੌਰ ਸੈਕਰਾਮੈਂਟੋ*

ਸੰਭਲ ਸੰਭਲ ਪੈਰ ਧਰਿਓ ਵੀਰਨੋ
ਸੁਖ ਆਵੇ ਦੁੱਖ ਆਵੇ ਜਰਿਓ ਵੀਰਨੋ।

ਯਾਦ ਰੱਖੋ ਦਸਮੇ ਗੁਰੂ ਦੀਆਂ ਦਲੇਰੀਆਂ
ਸਾਡੇ ਲਈ ਪੀੜਾਂ ਜਿੰਨੇ ਝੱਲੀਆਂ ਬਥੇਰੀਆਂ
ਹੱਸ ਹੱਸ ਠੰਢ ਵਿੱਚ ਠਰਿਓ ਵੀਰਨੋ।

ਜਦੋਂ ਗੱਲ ਬਾਤ ਲਈ ਬੁਲਾਵੇ ਸਰਕਾਰ ਵੇ
ਆਪੋ ਵਿੱਚੀ ਬੈਠ ਪਹਿਲਾਂ ਕਰਿਓ ਵਿਚਾਰ ਵੇ
ਕਦੀ ਨਾ ਥਿੜ੍ਹਕਿਓ ਨਾ ਡਰਿਓ ਵੀਰਨੋ।

ਪੀਓ ਜੇ ਨਾ ਚਾਹ ਤੇ ਨਾ ਖਾਇਓ ਪਕਵਾਨ ਵੇ
ਸਾਹਮਣੇ ਨੇ ਬੰਦੇ ਬੇ-ਈਮਾਨ ਤੇ ਸ਼ੈਤਾਨ ਵੇ
ਨਜ਼ਰਾਂ ਮਿਲਾ ਕੇ ਗੱਲ ਕਰਿਓ ਵੀਰਨੋ।

ਕਰਦੀ ਏ ਸਦਾ ਅਰਦਾਸ 'ਸੁਰਜੀਤ' ਵੇ
ਜਿੱਤਾਂ ਜਿੱਤ ਆਵੋ ਲਿਖਾਂ ਜਿੱਤਾਂ ਦੇ ਮੈਂ ਗੀਤ ਵੇ
ਗੁਰੂ ਦਿਉ ਖਾਲਸ ਤੇ ਖਰਿਓ ਵੀਰਨੋ।

# ਬਹਾਦਰ ਸਿੰਘ

*-ਹਰਪ੍ਰੀਤ ਕੌਰ ਸੰਧੂ*

ਮਾਂ ਨੇ ਜਦੋਂ ਨਾਂ ਰੱਖਿਆ
ਪਤਾ ਨਹੀਂ ਹੋਣਾ
ਇਹ ਸੱਚੀ ਬਹਾਦਰ ਹੋਏਗਾ
ਉਨੀਂ ਸਾਲਾ ਜੁਆਨ
ਪੁੱਤਰ ਦੀ ਚਿਖਾ ਨੂੰ
ਅਗਨ ਭੇਟ ਕਰ
ਛੇ ਦਿਨ ਬਾਅਦ ਤੁਰ ਪਿਆ
ਕਿਸਾਨਾਂ ਦੇ ਕਾਫਲੇ ਨਾਲ
ਦੋ ਕਨਾਲਾਂ ਦਾ ਮਾਲਕ ਬਹਾਦਰ ਸਿੰਘ
ਪਿੰਡ ਕਾਲਖ ਤੋਂ ।
ਦਰਦ ਉਸ ਦੀਆਂ ਅੱਖਾਂ ਵਿੱਚ
ਉਦਾਸੀ ਚਿਹਰੇ ਤੇ
ਪਰ ਜੋਸ਼
ਆਪਣੀ ਧਰਤੀ ਮਾਂ ਲਈ
ਕੁਝ ਕਰ ਗੁਜ਼ਰਨ ਦਾ
ਦੌੜਦਾ ਹੈ ਰਗਾਂ ਵਿੱਚ।
ਬਹਾਦਰ ਸਿੰਘ ਦੇ ਸ਼ਬਦ
ਪੁੱਤ ਨੂੰ ਤਾਂ ਨਹੀਂ ਬਚਾ ਸਕਿਆ
ਪਰ ਆਪਣੀ ਜਮੀਨ ਜ਼ਰੂਰ ਬਚਾਵਾਂਗਾ
ਉਸ ਦੇ ਸੰਕਲਪ ਦੀ
ਪੁਸ਼ਟੀ ਕਰਦੇ ਹਨ ।
ਧੁੱਪਾਂ ਵਿੱਚ ਪੱਕਿਆਂ ਰੰਗ
ਨਮੋਸ਼ੀ, ਗਮ ਤੇ ਉਦਾਸੀ
ਸਭ ਤੇ ਬਾਜ਼ੀ ਮਾਰ ਗਿਆ ਹੈ
ਜੋਸ਼ ਤੇ ਹੌਂਸਲਾ।
ਤੈਨੂੰ ਸਲਾਮ ਹੈ
ਬਹਾਦਰ ਸਿੰਘ
ਤੂੰ ਇਸ ਜੰਗ ਦਾ
ਜ਼ਿੰਦਾ ਸ਼ਹੀਦ ਹੈ।

# ਜੈ ਜਵਾਨ ਜੈ ਕਿਸਾਨ

*-ਬਿੰਦਰ ਮਾਨ*

ਸੜਕਾਂ ਤੇ ਸਜ ਗੇ ਨੇ
ਤੰਬੂ ਤੇ ਝਲਾਨੀਆਂ
ਕੌਣ ਕਹਿੰਦਾ ਨਸ਼ਿਆਂ ਨੇ
ਖਾ ਲੀਆਂ ਜਵਾਨੀਆਂ
ਖੁੱਲੇ ਅੰਬਰਾਂ ਦੇ ਥੱਲੇ
ਭੋਜ ਪਏ ਰਿੱਝਦੇ
ਕਣੀਆਂ ਦੇ ਨਾਲ ਕਦੇ
ਸੂਰਜ ਨਾ ਭਿੱਜਦੇ
ਹਾਕਮਾਂ ਦੇ ਕੋਠੇ ਉੱਤੇ
ਪੱਗ ਸਾਡੀ ਸੁੱਕਣੀਂ
ਸਾਡੇ ਖ਼ੂਨ ਵਿੱਚੋਂ ਕਦੇ
ਅਣਖ ਨਾ ਮੁੱਕਣੀਂ।

ਅੱਤ ਅਤੇ ਅੰਤ ਹੁੰਦੇ
ਦੋਵੇਂ ਮਾਂ-ਪੁੱਤ ਨੇ

ਵਿਰਸੇ ਚ ਮਿਲੇ ਸਾਨੂੰ
ਕੇਸ 'ਜੂੜੇ' ਗੁੱਤ ਨੇ
ਡੰਡਿਆਂ ਚ ਜੜੇ ਝੰਡੇ
ਹੱਥਾਂ ਵਿੱਚ ਝੂਲਦੇ
ਅਸੀਂ ਵਿਦਿਆਰਥੀ ਹਾਂ
ਬਾਬੇ ਦੇ ਸਕੂਲ ਦੇ
ਸਾਡੇ ਦਿਲ ਚ ਤਿਹੁ
ਭਰੀ ਹੱਡਾਂ ਚ ਧਨੇਸੜੀ
ਪੱਗਾਂ-ਚੁੰਨੀਆਂ ਦੇ ਰੰਗ ਹੋ ਗੇ
ਹਰੇ ਅਤੇ ਕੇਸਰੀ।

# ਕੋਰੜਾ ਛੰਦ

*— ਗੁਰਜੀਤ ਅਜਨਾਲਾ*

ਰੱਖਦੇ ਜੋ ਜਜਬਾ ਪਹਾੜ ਢਾਹੁਣ ਦਾ ।
ਸਰਕਾਰ ਨਾਲ ਸਿੱਧਾ ਮੱਥਾ ਲਾਉਣ ਦਾ ।
ਘੱਤ ਵਹੀਰਾਂ ਦਿੱਲੀ ਵੱਲ ਚਾਲੇ ਪਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ ।

ਇੱਕੋ ਟੀਚਾ ਹੁਣ ਮੰਗਾਂ ਮਨਵਾਉਣ ਦਾ।
ਇੱਕੀਆਂ ਦੇ ਇਕੱਤੀ ਸ਼ਗਨ ਪਾਉਣ ਦਾ।
ਪੱਥਰਾਂ ਨਾ' ਰਾਹ ਭਾਵੇਂ ਅਟਕਾਏ ਨੇ ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

ਰੋਕਣ ਲਈ ਪਾਣੀ ਦੀ ਬੁਛਾੜ ਕਰਦੇ।
ਜਿਗਰੇ ਵਾਲੇ ਨੇ ਜਾਨ ਤਲੀ ਧਰਦੇ।
ਬੰਦ ਕਰ ਪਾਣੀ ਤੈਨੂੰ ਦਿਖਲਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

ਵੈਰੀ ਘਰੇ ਜਾ ਕੇ ਵੈਰੀ ਨੂੰ ਵੰਗਾਰਦੇ।
ਸਿੰਘ ਬਾਜਾਂ ਵਾਲੇ ਦੇ ਕਦੇ ਨਾ ਹਾਰਦੇ।
ਕੱਫਨ ਤਾਂ ਰੱਖੇ ਸਿਰਾਂ ਤੇ ਟਿਕਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

ਗਿਣ ਕੇ ਹਿਸਾਬ ਹੁਣ ਪੂਰੇ ਲੈਣੇ ਨੇ ।
ਮੰਗਿਆਂ ਨਾ ਮਿਲੇ ਹੱਕ ਖੋਹਣੇ ਪੈਣੇ ਨੇ।
ਹੁਣ ਤੱਕ ਹਾਕਮਾਂ ਨੇ ਲਾਰੇ ਲਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

ਧਰਨੇ ਦੇ ਰੇਲਾਂ ਭਾਵੇਂ ਰੋਕ ਦਿੱਤੀਆਂ।
ਹਾਕਮ ਨਾ ਛੱਡੇ ਤਾਂ ਵੀ ਬਦਨੀਤੀਆਂ।
ਅੱਕ ਕੇ ਹੀ ਹੁਣ ਦਿੱਲੀ ਵੱਲ ਧਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

ਏਕਤਾ 'ਚ ਹੁੰਦੀ ਸਦਾ ਜਿੱਤ ਵੀਰੀਓ ।
ਕਰ ਦੇਣਾ ਘੋਗਾ ਹੁਣ ਚਿੱਤ ਵੀਰੀਓ।
ਇਤਿਹਾਸ ਸੂਰਮਿਆਂ ਹੀ ਬਣਾਏ ਨੇ।
ਰੁਕਣੇ ਕਦੇ ਨਾ ਸ਼ੀਹਣੀ ਮਾਂ ਦੇ ਜਾਏ ਨੇ।

# ਕਿਸਾਨ ਅੰਦੋਲਨ

*—ਹਰਪ੍ਰੀਤ ਸਿੰਘ ਗਿੱਲ*

ਤੇਰਾ ਜਬਰ ਦੇਖਾਂਗੇ, ਤੂੰ ਸਾਡਾ ਸਬਰ ਦੇਖੇਂਗਾ
ਜਿੱਤ ਦੀ ਖਬਰ ਦੇਖਾਂਗੇ, ਜਾਂ ਸਾਡੀ ਕਬਰ ਦੇਖੇਂਗਾ।

ਤੇਰਾ ਗਰੂਰ ਦੇਖਾਂਗੇ, ਤੂੰ ਰੱਬੀ ਨੂਰ ਦੇਖੇਂਗਾ
ਤੇਰੀ ਮਗਰੂਰੀਅਤ ਖੁਦ ਹੀ, ਤੂੰ ਚਕਨਾਚੂਰ ਦੇਖੇਂਗਾ।

ਤੇਰਾ ਕਹਿਰ ਦੇਖਾਂਗੇ, ਤੂੰ ਸਾਡੀ ਠਹਿਰ ਦੇਖੇਂਗਾ
ਉੱਗਲਦਾ ਜਹਿਰ ਦੇਖਾਂਗੇ, ਤੂੰ ਸਾਡੀ ਲਹਿਰ ਦੇਖੇਂਗਾ।

ਤੇਰੀ ਸ਼ਮਸ਼ੀਰ ਦੇਖਾਂਗੇ, ਤੂੰ ਰੌਸ਼ਨ ਜ਼ਮੀਰ ਦੇਖੇਂਗਾ
ਜਮਹੂਰੀਅਤ ਦੀ ਤੂੰ, ਬਦਲੀ ਤਸਵੀਰ ਦੇਖੇਂਗਾ।

ਤੇਰੀ ਅੱਤ ਦੇਖਾਂਗੇ, ਤੂੰ ਮਘਦਾ ਰੱਤ ਦੇਖੇਂਗਾ
ਕਿਵੇਂ ਏਕੇ ਨਾਲ ਖੋਹੇ ਜਾਂਦੇ ਹੱਕ ਦੇਖੇਂਗਾ।

ਤੇਰਾ ਡਰ ਦੇਖਾਂਗੇ, ਤੂੰ ਖੜੇ ਨਿਡਰ ਦੇਖੇਂਗਾ
ਕਰੋਨੇ ਕਾਲ ਵਿੱਚ ਵੀ, ਇਲਾਹੀ ਨਜ਼ਰ ਦੇਖੇਂਗਾ।

ਲੱਗੀ ਖਲਕਤ ਨੂੰ ਅੱਜ ਫੇਰ, ਜਾਗੋ ਵੇਖੇਂਗਾ
ਤੂੰ ਇੱਕ ਨਹੀਂ, ਹਜਾਰਾਂ ਮਾਈ ਭਾਗੋ ਵੇਖੇਂਗਾ।

ਰੋਟੀ ਖੋਹਦੇ ਨਹੀਂ, ਵੰਡਦੇ ਨੇ ਅੰਬਰ ਵੇਖੇਂਗਾ
ਕਿਵੇਂ ਚੱਲਦੇ ਨੇ, ਨਾਨਕ ਦੇ ਲੰਗਰ ਵੇਖੇਂਗਾ।

ਤੇਰਾ ਰੰਗ ਵੇਖਾਂਗੇ, ਕਨੂੰਨ ਜਦੋਂ ਭੰਗ ਵੇਖੇਂਗਾ
ਪ੍ਰੀਤ, ਪੋਹ ਦੀ ਠੰਡ ਵਿੱਚ ਲੜੀ ਜੰਗ ਵੇਖੇਂਗਾ।

# ਕਿਸਾਨ ਤੇ ਕਿਰਸਾਨੀ

*-ਸੁਨੀਲ ਚੰਦਿਆਣਵੀ*

ਆਉਣਗੇ ਘਰਾਣੇ ਸਾਡੇ ਖੇਤੀ ਸੁੰਡੀ ਬਣ ਕੇ
ਬਾਂਝ ਹੀ ਨੇ ਰਹਿਣੇ ਸਾਡੇ ਖੇਤ ਸੋਨਾ ਜਣ ਕੇ
ਕਰਜਾ ਹੈ ਪੱਲੇ, ਲਾ ਕੇ ਜਾਨ ਸਰਕਾਰ ਜੀ
ਡੁੱਬਦਾ ਹੀ ਜਾਂਦਾ ਏ ਕਿਸਾਨ ਸਰਕਾਰ ਜੀ।

ਸਾਡੀ ਮਜਬੂਰੀ ਹੈ ਜਾਂ ਸਾਡੀ ਹੈ ਬੇਅਕਲੀ
ਛਿੜਕੀਏ ਜ਼ਹਿਰਾਂ, ਉਹ ਵੀ ਮਿਲਦੀਆਂ ਨਕਲੀ
ਨਵੇਂ ਨਵੇਂ ਕੀੜੇ ਲੈਂਦੇ ਜਾਨ ਸਰਕਾਰ ਜੀ
ਡੁੱਬਦਾ ਹੀ ਜਾਂਦਾ ਏ ਕਿਸਾਨ ਸਰਕਾਰ ਜੀ।

ਆਉਂਦੇ ਸਮੇਂ ਵਿਚ ਸਾਡੇ ਹੱਥ ਬੱਝ ਜਾਣਗੇ
ਕਰਕੇ ਇਸ਼ਾਰਾ ਸਾਥੋਂ ਫਸਲਾਂ ਉਗਾਉਣਗੇ
ਸਾਡੇ ਹੱਥ ਤੀਰ ਨਾ ਕਮਾਨ ਸਰਕਾਰ ਜੀ
ਡੁੱਬਦਾ ਹੀ ਜਾਂਦਾ ਏ ਕਿਸਾਨ ਸਰਕਾਰ ਜੀ।

ਦੇਖਿਓ ਕਿਤੇ ਨਾ ਸਾਨੂੰ ਅੱਕ ਪੈ ਜੇ ਚੱਬਣਾ
ਝੰਡੇ ਚੁੱਕ ਸੜਕਾਂ ਦੇ ਉੱਤੇ ਪੈ ਜੇ ਗੱਜਣਾ
ਹੱਕ ਲੈਣੇ ਆਪਣੇ, ਨਾ ਦਾਨ ਸਰਕਾਰ ਜੀ
ਡੁੱਬਦਾ ਹੀ ਜਾਂਦਾ ਏ ਕਿਸਾਨ ਸਰਕਾਰ ਜੀ।

# ਬੋਲੀਆਂ

*-ਅਮਰੀਕ ਪਾਠਕ*

ਹਰੇ ਹਰੇ ਖੇਤਾਂ ਵਿੱਚੋਂ
ਸੋਚ ਉੱਘੀ ਸੰਦਲੀ
ਹਾਕਮਾਂ ਦੀ ਨੀਤ ਨਾਲੇ
ਅੱਖ ਫਿਰੇ ਗੰਧਲੀ।

ਹਰੇ ਹਰੇ ਖੇਤਾਂ ਵਿੱਚੋਂ
ਪਸ਼ੂ ਕੱਢੋ 'ਵਾਰਾ
ਖਾ ਕੇ ਜਿਹੜੇ ਫ਼ਸਲਾਂ ਨੂੰ
ਕਰਦੇ ਉਜਾੜਾ।

ਹਰੇ ਹਰੇ ਖੇਤਾਂ 'ਚੋਂ
ਉੱਡੀ ਡਾਰ ਕਾਵਾਂ ਦੀ
ਸੁਣ ਲਲਕਾਰ ਵੇ ਤੂੰ
ਸੂਰਬੀਰ ਮਾਵਾਂ ਦੀ।

ਹਰੇ ਹਰੇ ਖੇਤਾਂ ਵਿੱਚੋਂ
ਫੁੱਟੀਆਂ ਬਗਾਵਤਾਂ
ਮਾਰੂ ਨੇ ਕਨੂੰਨ ਤੇਰੇ
ਮਾੜੀਆ ਨੇ ਆਦਤਾਂ।

ਹਰੇ ਹਰੇ ਖੇਤਾਂ ਵਿੱਚੋਂ
ਉੱਠੀ ਜੰਗ ਹੱਕਾਂ ਦੀ
ਜਾਪੇ ਵੱਖਵਾਦੀ ਤੈਨੂੰ
ਸਾਡੀ ਮੰਗ ਹੱਕਾਂ ਦੀ।

ਹਰੇ ਹਰੇ ਖੇਤਾਂ ਵਿੱਚ
ਨਾਹਰੇ ਜਿੰਦਾਬਾਦ ਦੇ
ਸੁਣ ਸਰਕਾਰੇ ਬੋਲ
ਨਾਨਕ ਦੀ 'ਲਾਦ ਦੇ।

ਹਰੇ ਹਰੇ ਖੇਤਾਂ ਵਿੱਚ
ਗੂੰਜ ਜੈਕਾਰੇ ਦੀ
ਝੱਲੀ ਨਹੀਂ ਜਾਣੀ ਤੈਥੋਂ
'ਵਾਜ ਲਲਕਾਰੇ ਦੀ

ਹਰੇ ਹਰੇ ਖੇਤਾਂ ਵਿੱਚ
ਬੀਜੇ ਸੂਹੇ ਖ਼ਾਬਾਂ ਨੂੰ
ਹਿੱਕ ਨਾਲ ਲਾਉਂਦੇ ਜਿਹੜੇ
ਕਿਰਤਾਂ ਕਿਤਾਬਾਂ ਨੂੰ।

ਹਰੇ ਹਰੇ ਰੰਗ ਨਾਲ
ਲਾਲ ਸੂਹੇ ਝੰਡੇ ਨੇ
ਹੱਥਾਂ ਵਿੱਚ ਖੰਡੇ ਨਾਲੇ
ਜਜ਼ਬੇ ਵੀ ਚੰਡੇ ਨੇ।

ਹਰੇ ਹਰੇ ਖੇਤਾਂ ਦਾ ਨਾ
ਰਾਖਾ ਕੋਈ ਥਿੜਕੂ
ਅੱਤਵਾਦੀ ਆਖ ਉਹੋ
ਰੰਗ ਦਿੰਦੇ ਫ਼ਿਰਕੂ।

ਹਰੇ ਹਰੇ ਖੇਤਾਂ ਵਿੱਚ
ਬੀਜਾਂ ਨੇ ਉਕੇਰੀਆਂ
ਇਹੋ ਜੀਆਂ ਜੰਗਾਂ ਅਸੀਂ
ਜਿੱਤੀਆਂ ਬਥੇਰੀਆਂ।

ਹਰੇ ਹਰੇ ਖੇਤਾਂ ਵਿੱਚ
ਨਰਮੇ ਚੁਗਾਵਾਂਗੇ
ਰੱਦ ਕਰਵਾ ਕੇ ਬਿੱਲ

ਨੱਚ ਹੀ ਆਵਾਂਗੇ।

ਹਰੇ ਹਰੇ ਖੇਤਾਂ ਵਿੱਚ
ਦਾਤੀਆਂ ਨੇ ਤਿੱਖੀਆਂ
ਏਕੇ ਨਾਲ ਜਾਂਦੀਆਂ ਨੇ
ਜੰਗਾਂ ਹੱਕੀਂ ਜਿੱਤੀਆਂ।

## ਘੱਟੋ ਘੱਟ ਇਹ ਮੇਲਾ ਨਹੀਂ ਹੈ

*—ਵਾਹਿਦ*

ਹੈ ਜਿੱਥੋਂ ਤੱਕ ਨਜਰ ਜਾਂਦੀ
ਤੇ ਜਿੱਥੋਂ ਤੱਕ ਨਹੀਂ ਜਾਂਦੀ
ਇਹਦੇ ਵਿਚ ਪੁਰਖਿਆਂ ਸਮੇਤ ਆਪਣੇ ਲੋਕ ਸ਼ਾਮਲ ਨੇ..
ਇਹਦੇ ਵਿਚ ਸ਼ਬਦ, ਦੋਹੇ, ਗੀਤ ਤੇ ਸ਼ਲੋਕ ਸ਼ਾਮਲ ਨੇ.
ਇਹਦੇ ਵਿਚ ਸ਼ਾਇਦ ਤੇਰੇ ਵਾਲੇ ਤ੍ਰੈਲੋਕ ਸ਼ਾਮਲ ਨੇ ਪਰ
ਇਹ ਮੇਲਾ ਨਹੀਂ.. ਇਹ ਵੇਲਣੇ ਮੂਹਰੇ ਅੜ ਗਏ ਸਿਰ ਨੇ
ਇਹ ਜੋ ਲੁੱਟ ਦਾ ਨਿਰੰਤਰ ਵੇਲਣਾ ਚੱਲਦੈ
ਇਹਨੇ ਹੁਣ ਧਰਤ, ਅੰਬਰ, ਪਾਣੀ, ਪੌਣ ਪੀੜ ਦਿੱਤੇ ਨੇ।
ਇਹਨੇ ਸਭ ਹਾਸੇ, ਰੋਣੇ, ਵੱਡੇ, ਗੌਣ ਪੀੜ ਦਿੱਤੇ ਨੇ।
ਤੇ ਤੈਨੂੰ ਕੁਝ ਪਤਾ ਹੀ ਨਹੀਂ! ਇਹਨੇ ਕੌਣ-ਕੌਣ ਪੀੜ ਦਿੱਤੇ ਨੇ।
ਇਹਦੇ ਵਿਚ ਪੁਰਖਿਆਂ ਦਾ ਜਿੰਨਾ ਕੁ ਹੈ ਇਤਿਹਾਸ ਪਿਸਦਾ ਹੈ।
ਇਹਦੇ ਵਿਚ ਲੋਕ ਮਨ ਦਾ ਸਿਰਜਿਆ ਮਿਥਿਹਾਸ ਪਿਸਦਾ ਹੈ।
ਇਹਦੇ ਵਿਚ ਸਬਰ-ਸੰਤੋਖ ਤੇ ਧਰਵਾਸ ਪਿਸਦਾ ਹੈ।
ਇਹਦੇ ਵਿਚ ਸ਼ਬਦ ਤੇ ਅਰਦਾਸ ਦਾ ਅਹਿਸਾਸ ਪਿਸਦਾ ਹੈ।
ਇਹਦੇ 'ਚ ਤਖਤੋਂ ਹੇਠਲਾ ਹਰ ਆਮ ਅਤੇ ਖਾਸ ਪਿਸਦਾ ਹੈ।
ਤੇ ਤੈਨੂੰ ਕੁਝ ਪਤਾ ਹੀ ਨਹੀਂ।

ਇਹਦੇ ਵਿਚ ਵਰਤਮਾਨ, ਅਤੀਤ ਤੇ ਭਵਿੱਖ ਪਿਸ ਚੱਲਿਆ,
ਇਹਦੇ ਵਿਚ ਹਿੰਦੂ, ਮੁਸਲਮ, ਬੁੱਧ, ਜੈਨ, ਸਿੱਖ ਪਿਸ ਚੱਲਿਆ,
ਕਿੰਨਾ ਦਿਸਦਾ ਅਤੇ ਕਿੰਨਾ ਅਦਿੱਖ ਪਿਸ ਚੱਲਿਆ..
ਇਹ ਮੇਲਾ ਨਹੀਂ ਹੈ।

ਇਹ ਹੈ ਇਕ ਲਹਿਰ ਇਕ ਸੰਘਰਸ਼ ਜੋ ਤੈਨੂੰ ਜਸ਼ਨ ਲੱਗਦਾ ਹੈ।
ਇਹ ਹੈ ਇਕ ਰੋਹ ਤੇ ਵਿਦਰੋਹ ਜੋ ਤੈਨੂੰ ਟਸ਼ਨ ਲੱਗਦਾ ਹੈ।
ਤੂੰ ਜਿਸ ਤੋਂ ਬਚੇਂ ਹਰ ਵਾਰ ਇਹ ਉਹ ਪ੍ਰਸ਼ਨ ਲੱਗਦਾ ਹੈ।
ਤੇ ਇਹ ਮੇਲਾ ਨਹੀਂ।

ਤੇਰੀ ਕਵਿਤਾ ਤੇਰੇ ਬਚਾਅ ਲਈ ਇਕ ਢਾਲ ਲੱਗਦੀ ਹੈ,
ਤੇਰੇ ਮੂੰਹ 'ਚੋਂ ਅੱਜ ਨਿਕਲੀ ਦੁਆ ਵੀ ਗਾਲ੍ਹ ਲੱਗਦੀ ਹੈ।
ਇਹ ਤੈਨੂੰ ਮੇਲਾ ਲੱਗਦਾ ਹੈ।

ਇਹ ਇਕ ਵੇਲਣਾ ਹੈ ਜਿਹਦੇ ਮੂਹਰੇ ਅੜ ਗਈ ਸੰਗਤ
ਇਹ ਕੋਈ ਭੀੜ ਨਹੀਂ ਇਹ ਹੈ ਬਣੀ ਠਣੀ ਪੰਗਤ।
ਇਹਦੇ ਵਿਚ ਰਲ ਗਈ ਹੈ ਕਿਰਤ ਦੇ ਹਰ ਰੰਗ ਦੀ ਰੰਗਤ
ਇਹ ਤੈਨੂੰ ਮੇਲਾ ਲੱਗਦੀ ਹੈ
ਤੈਨੂੰ ਕੁਝ ਪਤਾ ਹੀ ਨਈਂ।

ਇਹਨਾਂ ਦੇ ਮੁੜਨ ਜਾਂ ਨਾ ਮੁੜਨ ਦਾ ਕਿਉਂ ਝੋਰਾ ਤੈਨੂੰ
ਲੱਗਿਆ,
ਇਹ ਕੋਈ ਮੇਲੇ ਨਹੀਂ ਚੱਲੇ,
ਤੇ ਨਾ ਹੀ ਵਿਆਹੁਣ ਚੱਲੇ ਨੇ,
ਕਿ ਸੁੱਖੀ-ਸਾਂਦੀ ਮੁੜ ਆਵਣ,
ਇਹਨਾਂ ਨੇ ਸਮਿਆਂ ਦੇ ਪਰ੍ਹਾਂ 'ਤੇ ਸਫਰ ਕਰਨੇ ਹੁਣ,
ਇਹ ਕਿਰਤ ਬਚਾਉਣ ਚੱਲੇ ਨੇ,
ਤੈਨੂੰ ਕੁਝ ਪਤਾ ਹੀ ਨਹੀਂ
ਇਹ ਮੇਲਾ ਨਹੀਂ
ਇਹ ਵੇਲਣੇ ਮੂਹਰੇ ਅੜ ਗਏ ਸਿਰ ਨੇ।

## ਯੁੱਧ ਕਿਲੇ ਤੇ ਖੇਤ ਦਾ ਏ

*—ਸੁਰਜੀਤ ਜੱਜ*

ਇਹ ਹੱਲਾ ਬੋਲ ਕਿਸਾਨ ਦਾ ਏ
ਹੱਕ ਮੰਗਦੇ ਹਰ ਇਨਸਾਨ ਦਾ ਏ
ਵਰ੍ਹਿਆਂ ਤੋਂ ਸੁਲਝਦੇ ਹਰਖ ਦਾ ਏ
ਸਾਡੀ ਹਰ ਪਲ ਹੁੰਦੀ ਪਰਖ ਦਾ ਏ
ਮੋਢਿਆਂ 'ਤੇ ਉੱਗਦੇ ਸਿਰਾਂ ਦਾ ਏ
ਯੁੱਧ ਸੱਚੀਆਂ, ਝੂਠੀਆਂ ਧਿਰਾਂ ਦਾ ਏ
ਸੜਕਾਂ,ਰਾਹਾਂ ,ਵੱਟ-ਬੰਨਿਆਂ 'ਤੇ
ਹਾਕਮ ਦੀ ਪੁਟੀਂਦੀ ਕਬਰ ਦਾ ਏ
ਅਸੀਂ ਮੇਲਾ ਵੇਖਣ ਨਈਂ ਆਏ
ਇਹ ਯੁੱਧ ਸਿਤਮ ਤੇ ਸਬਰ ਦਾ ਏ।

ਇਹ ਯੁੱਧ ਲੁੱਟ ਹੁੰਦੀ ਫਸਲ ਦਾ ਏ
ਰੋਲੀ ਜਾਂਦੀ ਹਰ ਨਸਲ ਦਾ ਏ
ਪਿਓ,ਬਾਬੇ,ਦਾਦੀ,ਨਾਨੀ ਦਾ
ਇਹ ਯੁੱਧ ਹੈ ਸਤੀ ਜਵਾਨੀ ਦਾ
ਜੋ ਗਦਰੀ ਬਾਬੇ ਬੀਜ ਗਏ

ਉੱਗਦਾ ਜੋ ਹੁਸੈਨੀਵਾਲੇ ਤੋਂ
ਸਾਡੇ ਮੱਥਿਆਂ ਵਿੱਚ ਉਸ ਚਾਨਣ ਦੇ
ਪਲ-ਪਲ ਹੁੰਦੇ ਪ੍ਰਵੇਸ ਦਾ ਏ
ਅਸੀਂ ਮੇਲਾ ਵੇਖਣ ਨਹੀਂ ਆਏ
ਇਹ ਯੁੱਧ ਦਿੱਲੀ ਤੇ ਦੇਸ ਦਾ ਏ।

ਇਹ ਯੁੱਧ ਬੰਦੇ ਦੇ ਬੰਦਿਆਂ ਦਾ
ਇਹ ਯੁੱਧ ਲੱਧੀ ਦੇ ਦੁੱਲਿਆਂ ਦਾ
ਨਾਨਕ,ਰਵਿਦਾਸ,ਕਬੀਰ ਸਣੇ
ਇਹ ਯੁੱਧ ਵਾਰਿਸਾਂ-ਬੁੱਲ੍ਹਿਆਂ ਦਾ
ਇਹ ਯੁੱਧ ਹੈ ਕੱਚੀਆਂ ਗੜ੍ਹੀਆਂ ਦਾ
ਇਹ ਯੁੱਧ ਕਿਤਾਬਾਂ ਪੜ੍ਹੀਆਂ ਦਾ
ਹੈ ਸੱਚ ਸਦੀਵੀ ਸਮਿਆਂ ਦਾ
ਤੇ ਉਜਰ ਅਗੇਤ-ਪਿਛੇਤ ਦਾ ਏ
ਇਹ ਕੁੰਭ ਦਾ ਕੋਈ ਮੇਲਾ ਨਹੀਂ
ਇਹ ਯੁੱਧ ਕਿਲੇ ਤੇ ਖੇਤ ਦਾ ਏ।

ਇਹ ਹਿੰਦ-ਪੰਜਾਬ ਦਾ ਜੰਗ ਨਹੀਂ
ਇਹ ਯੁੱਧ ਮਹਿਲਾਂ ਤੇ ਕੁੱਲੀਆਂ ਦਾ
ਜੋ ਵਰ੍ਹਿਆਂ ਤੋਂ ਸੀ ਚੁੱਪ ਪਈਆਂ
ਇਹ ਯੁੱਧ ਹੁਣ ਖੁੱਲ੍ਹੀਆਂ ਬੁੱਲ੍ਹੀਆਂ ਦਾ
ਇਹ ਯੁੱਧ ਹੈ ਉੱਠੀਆਂ ਬਾਹਵਾਂ ਦਾ
ਇਹ ਯੁੱਧ ਹੈ ਤਨਿਆਂ ਮੁੱਕਿਆਂ ਦਾ
ਯੁੱਧ ਜਹਿਰੀ ਕੀਤੀਆਂ ਪੌਣਾਂ ਦਾ
ਇਹ ਯੁੱਧ ਦਰਿਆਵਾਂ ਸੁੱਕਿਆਂ ਦਾ
ਹਰ ਪਿੰਡ ਹਰ ਸਹਿਰ 'ਚ ਉੱਗ ਆਏ
ਯੁੱਧ ਜੱਲ੍ਹਿਆਂਵਾਲੇ ਬਾਗ ਦਾ ਏ।
ਇਹ ਯੁੱਧ ਉਹ ਯੁੱਧ ਹੈ ਜੋ ਹਰ ਪਲ
ਸਿਰ ਤੋਂ ਪੈਰਾਂ ਤਕ ਜਾਗਦਾ ਏ

ਇਸ ਯੁੱਧ ਨੇ ਸਾਨੂੰ ਜਣਨਾ ਏਂ
ਇਸ ਯੁੱਧ ਨੇ ਸਾਨੂੰ ਘੜ੍ਹਨਾ ਏਂ
ਇਕ-ਇਕ ਡੰਡਾ ਕਰ ਅਸੀਂ ਅਜੇ
ਇਸ ਯੁੱਧ ਦੀ ਪੌੜੀ ਚੜ੍ਹਨਾ ਏਂ
ਇਹ ਯੁੱਧ ਮਾਇਆ ਤੇ ਮੋਹ ਦਾ ਏ
ਯੁੱਧ ਦਬਕੇ ਅਤੇ ਦੁਲਾਰ ਦਾ ਏ
ਇਹ ਯੁੱਧ ਲੋਕਾਂ ਤੇ ਦੇਸ ਦਾ ਨਹੀਂ
ਯੁੱਧ ਰਈਅਤ ਤੇ ਸਰਕਾਰ ਦਾ ਏ
ਹੱਕ-ਸੱਚ ਲਈ ਘਾਲੀਆਂ ਘਾਲਾਂ 'ਚੋਂ
ਸੁਰਜੀਤ ਹੋਈ ਹਰ ਗੀਤ ਦਾ ਏ
ਇਹ ਯੁੱਧ ਹਾਰਾਂ ਦਰ ਹਾਰਾਂ ਚੋਂ
'ਨਿਸਚੈ ਕਰ ਆਪਣੀ ਜੀਤ' ਦਾ ਏ
ਰਣ-ਖੇਤ ਹੈ ਜੂਝਣ ਵਾਲਿਆਂ ਲਈ
ਤੇ ਸਬਕ ਹੈ ਹਠੀ ਹਨੇਰ ਲਈ
ਅਸੀਂ ਮੇਲਾ ਵੇਖਣ ਨਹੀਂ ਆਏ
ਇਹ ਯੁੱਧ ਹੈ ਨਵੀਂ ਸਵੇਰ ਲਈ।

# ਗੀਤ

***-ਸੁਹਿੰਦਰ ਬੀਰ***

ਤੂੰ ਦੇਸ਼ ਮੇਰੇ ਦਾ ਹਾਕਮ ਏਂ, ਪਰ ਹੁਣ ਤੂੰ ਹਾਕਮ ਨਹੀਂ ਰਹਿਣਾ।
ਹੁਣ ਭਾਰਤ ਦੇ ਕਿਰਸਾਨਾਂ ਨੇ, ਤੇਰਾ ਤਖ਼ਤ ਹਿਲਾ ਕੇ ਸਾਹ ਲੈਣਾ।

ਇਸ ਭੋਲੀ ਭਾਲੀ ਪਰਜਾ ਨੇ, ਤੈਨੂੰ ਉਚੇ ਤਖ਼ਤ ਬਿਠਾਇਆ ਸੀ।
ਅੱਛੇ ਦਿਨਾਂ ਦੀ ਆਸ਼ਾ ਵਿਚ, ਇਕ ਸੋਹਣਾ ਖ਼ਾਬ ਸਜਾਇਆ ਸੀ।
ਪਰ ਕੀ ਜਾਣਾ ਤੂੰ ਤਖ਼ਤ ਨੂੰ ਸੀ, ਮਿੱਟੀ ਦੇ ਵਿਚ ਮਿਲਾ ਬਹਿਣਾ।

ਸ਼ਾਹਾਂ ਦੇ ਆਖੇ ਲਗ ਲਗ ਕੇ, ਸਾਡੀ ਝੋਲੀ ਗ਼ੁਰਬਤ ਪਾਈ ਤੂੰ ।
ਥਾਲੀ ਵਿਚ ਜਿਹੜੇ ਟੁੱਕਰ ਸੀ, ਉਹਨਾਂ ਤੇ ਨਜ਼ਰ ਟਿਕਾਈ ਤੂੰ।
ਤੂੰ ਮੂਹਰਾ ਬਣ ਗਿਓਂ ਧਨੀਆਂ ਦਾ, ਸਾਡਾ ਦੱਸ ਦੁੱਖੜਾ ਕੀ ਸਹਿਣਾ।

ਕਦੇ ਨੋਟ-ਬੰਦੀ ਕਦੇ ਸੀ ਏ ਏ, ਲਾ ਜਨਤਾ ਨੂੰ ਤੜਫਾਉਂਦਾ ਏ।
ਇਸ ਦੇਸ਼ ਦੇ ਭਾਈ-ਬੰਦਾਂ ਵਿਚ, ਨਫਰਤ ਦੇ ਜ਼ਹਿਰ ਫੈਲਾਉਂਦਾ ਏ।
ਤੂੰ ਤਖ਼ਤ ਦੇ ਕਾਬਲ ਭੋਰਾ ਨਹੀਂ, ਹੁਣ ਡੇਰਾ ਚੁੱਕਣਾ ਹੈ ਪੈਣਾ।

ਹੁਣ ਮੋਰਚਾ ਹੱਥ ਕਿਸਾਨਾਂ ਦੇ, ਇਹ ਜਿੱਤ ਦੇ ਜਸ਼ਨ ਮਨਾਵਣਗੇ।
ਕ੍ਰਾਂਤੀ ਲਈ ਮੋਹਰੀ ਹੋਇਆਂ ਦੇ, ਸੱਭ ਕਿਰਤੀ ਸਾਥ ਨਿਭਾਵਣਗੇ।
ਇਨ੍ਹਾਂ ਜੋਸ਼ ਤੇ ਹੋਸ਼ ਦੇ ਬਾਬਿਆਂ ਨੇ, ਤੈਨੂੰ ਮੂਧੇ ਮੂੰਹ ਹੈ ਕਰ ਦੇਣਾ।

ਤੂੰ ਦੇਸ਼ ਮੇਰੇ ਦਾ ਹਾਕਮ ਏਂ, ਪਰ ਹੁਣ ਤੂੰ ਹਾਕਮ ਨਹੀਂ ਰਹਿਣਾ।
ਹੁਣ ਭਾਰਤ ਦੇ ਕਿਰਸਾਨਾਂ ਨੇ, ਤੇਰਾ ਤਖ਼ਤ ਹਿਲਾ ਕੇ ਸਾਹ ਲੈਣਾ।

# ਵਿਕਾਊ ਮੀਡੀਆ ਦੇ ਨਾਮ

*-ਰਜਿੰਦਰ ਸੇਖੋਂ*

ਕੀ ਹੁੰਦੀ ਹੈ ਕਿਰਤ ਕਿਸਾਨੀ
ਮਹਿਲਾਂ ਤੋਂ ਨਾ ਪੁੱਛ
ਚੁਬਾਰਿਆਂ ਤੋਂ ਨਾ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ
ਸਾਡੇ ਪੁਰਖੇ ਨੇ ਪਾਈ ਸੀ
ਜਿਹੜੀ ਬਾਤ ਕਦੇ
ਮਲਕ ਭਾਗੋਆਂ ਨੂੰ ਕੀ ਪਤਾ
ਭਾਈ ਲਾਲੋਆਂ ਤੋਂ ਪੁੱਛ
ਖੇਤਾਂ ਦੇ ਪੁੱਤ ਬਣਦੇ ਨੇ ਬਾਗ਼ੀ ਕਿਵੇਂ
ਸੰਘਰਸ਼ ਦੇ ਮੈਦਾਨ ਵਿਚ
ਗੂੰਜਦੇ ਨਾਹਰਿਆਂ ਤੋਂ ਪੁੱਛ
ਮਹਿਲਾਂ ਤੋਂ ਨਾ ਪੁੱਛ ,
ਚੁਬਾਰਿਆਂ ਤੋਂ ਨਾ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ
ਰਾਜਧਾਨੀ ਬੈਠੀ ਨੰਨੀ ਛਾਂ ਤੋਂ ਨਾ ਪੁੱਛ
ਧਰਨੇ ਚ ਬੈਠੀ ਬੁੱਢੀ ਮਾਂ ਕੋਲੋਂ ਪੁੱਛ
ਵਰਦੀਆਂ ਪਾ ਜੋ ਆਣ ਚੜ੍ਹੇ ਨੇ
ਓਹਨਾ ਹੱਥੀਂ ਫੜੇ
ਡੰਡਿਆਂ ਤੋਂ ਨਾ ਪੁੱਛ
ਰੱਟਣਾਂ ਵਾਲੇ ਹੱਥੀਂ ,ਜੋ ਫੜੇ ਨੇ
ਲਹਿਰਾਂ ਰਹੇ ਝੰਡਿਆਂ ਤੋਂ ਪੁੱਛ
ਮਹਿਲਾਂ ਤੋਂ ਨਾ ਪੁੱਛ ,
ਚੁਬਾਰਿਆਂ ਤੋਂ ਨਾ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ
ਔਰੰਗਿਆਂ ਤੋਂ ਨਾ ਪੁੱਛ
ਫ਼ਿਰੰਗੀਆਂ ਤੋਂ ਨਾ ਪੁੱਛ
ਅਸੀਂ ਜੋ ਹੰਢਾ ਰਹੇ ਹਾਂ
ਓਹਨਾ ਤੰਗੀਆਂ ਤੋਂ ਪੁੱਛ
ਗੰਗੂਆਂ ਨੂੰ ਕੀ ਪਤਾ
ਤੂੰ ਭੁਜੰਗੀਆਂ ਨੂੰ ਪੁੱਛ
ਸੂਬੇ ਸਰਹੰਦ ਤੋਂ ਨਾ ਪੁੱਛ
ਗੋਬਿੰਦ ਦੇ ਦੁਲਾਰਿਆਂ ਨੂੰ ਪੁੱਛ
ਕੀ ਹੁੰਦੀ ਹੈ ਕਿਰਤ ਕਿਸਾਨੀ
ਮਹਿਲਾਂ ਤੋਂ ਨਾ ਪੁੱਛ
ਚੁਬਾਰਿਆਂ ਤੋਂ ਨਾ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ
ਦਿੱਲੀ ਦੇ ਦਰਬਾਰਾਂ ਤੋਂ ਨਾ ਪੁੱਛ
ਇਹਨਾਂ ਲੋਟੂ ਸਰਕਾਰਾਂ ਤੋਂ ਨਾ ਪੁੱਛ
ਪੜ੍ਹੇ ਲਿਖੇ ਬੇਰੋਜ਼ਗਾਰਾਂ ਕੋਲੋਂ ਪੁੱਛ
ਘੇਰੀ ਬੈਠੇ ਜੋ ਮਹਿਲਾਂ ਨੂੰ
ਇਹਨਾਂ ਲੱਖਾਂ ਹਜ਼ਾਰਾਂ ਕੋਲੋਂ ਪੁੱਛ
ਪੁੱਛਣਾ ਹੈ ਤਾਂ ਪੁੱਛ
ਇਹਨਾਂ ਸਦੀਆਂ ਦੇ ਮਾਰਿਆਂ ਨੂੰ ਪੁੱਛ
ਮਹਿਲਾਂ ਤੋਂ ਨਾ ਪੁੱਛ
ਚੁਬਾਰਿਆਂ ਤੋਂ ਨਾ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ
ਸਾਨੂੰ ਜੋ ਕਹਿਣ ਅੱਤਵਾਦੀ
ਫ਼ਿਲਮੀ ਸਿਤਾਰਿਆਂ ਤੋਂ ਨਾ ਪੁੱਛ
ਪਾ ਰਹੇ ਨੇ ਲੋਕਾਂ ਦੀ ਬਾਤ ਜੋ
ਰੰਗ ਮੰਚ ਦੇ ਯੋਧੇ ਸਾਰਿਆਂ ਤੋਂ ਪੁੱਛ
ਪੁੱਛਣਾ ਹੈ ਤਾਂ ਪੁੱਛ
ਰਣ ਵਿਚ ਵੱਜ ਰਹੇ ਨਗਾਰਿਆਂ ਤੋਂ ਪੁੱਛ
ਪੁੱਛਣਾ ਹੈ ਤਾਂ ਪੁੱਛ ,
ਇਹਨਾਂ ਕੱਚੇ ਢਾਰਿਆਂ ਤੋਂ ਪੁੱਛ

# ਦਸਤਖ਼ਤ

*—ਗੁਰਿੰਦਰ ਸਿੰਘ ਕਲਸੀ*

ਰੋਟੀ ਦੀ ਬੁਰਕੀ
ਮੂੰਹ 'ਚ ਪਾਉਂਦਿਆਂ
ਬੱਚਿਆਂ ਨੂੰ
ਪੀਜ਼ੇ ਬਰਗਰ ਦਿਵਾਉਂਦਿਆਂ

ਦਾਅਵਤਾਂ ਵਿਚ ਛੱਤੀ ਪ੍ਰਕਾਰ ਦੇ
ਭੋਜਨ ਵਰਤਾਉਂਦਿਆਂ
ਕੌਟਨ ਦੀ ਨਰਮ ਕਮੀਜ਼
ਪਹਿਨਦਿਆਂ , ਸੈਂਟ ਛਿੜਕਦਿਆਂ
ਸਾਬਤ - ਸਬੂਤੀ ਘਰ ਦੀ
ਛੱਤ ਵੱਲ ਤੱਕਦਿਆਂ
ਮੈਂ ਭੁੱਲ ਹੀ ਜਾਂਦਾ ਹਾਂ
ਉਸ ਕਿਰਸਾਨ ਨੂੰ
ਜੋ ਦੂਰ ਕਿਤੇ ਖੇਤਾਂ ਵਿਚ
ਹਲ ਚਲਾਉਂਦਾ ਹੈ
ਮੈਂ ਭੁੱਲ ਹੀ ਜਾਂਦਾ ਹਾਂ
ਉਸ ਮਜ਼ਦੂਰ ਨੂੰ
ਜੋ ਨਿੱਕੀਆਂ ਨਿੱਕੀਆਂ ਲੋੜਾਂ ਲਈ
ਮਜ਼ਬੂਰ ਹੋ ਜਾਂਦਾ ਹੈ
ਮੈਂ ਭੁੱਲ ਹੀ ਜਾਂਦਾ ਹਾਂ
ਹਰ ਉਸ ਕਾਮੇ ਨੂੰ
ਜੋ ਘਰੋਂ ਦੂਰ ਮੁਸ਼ਕਿਲਾਂ ਝੱਲਦਿਆਂ
ਸਮਾਨ ਪਹੁੰਚਾਉਂਦਾ ਹੈ
ਹਾਂ ! ਮੈਂ ਭੁੱਲ ਜਾਂਦਾ ਹਾਂ
ਜਦੋਂ ਅੱਖਾਂ ਵਿਚ ਸਿਆਸਤ ਦਾ
ਚਿੱਟਾ ਮੋਤੀਆ ਉਤਰ ਆਉਂਦਾ ਹੈ
ਮੈਂ ਭੁੱਲ ਕੇ ਉਸ ਦਾ ਮੁੜ੍ਹਕਾ
ਝੂਠੇ ਹੰਝੂ ਵਹਾਉਂਦਾ ਹਾਂ
ਨਵੇਂ ਲਾਲਚਾਂ ਦੀ ਦੁਨੀਆਂ 'ਚ ਫਸਿਆ
ਉਸ ਦੀ ਅਤੇ ਆਪਣੀ ਮੌਤ ਦੇ
ਕਾਗ਼ਜ਼ਾਂ 'ਤੇ
ਦਸਤਖ਼ਤ ਕਰ ਆਉਂਦਾ ਹਾਂ।

## ਸਾਨੂੰ ਖੋਟੇ ਚੰਗੇ ਨੇ

*-ਵੇਨੂੰ ਗੋਪਾਲ ਸਰਮਾ*

ਰੱਖ ਵਜੀਰੀ ਆਪਣੇ ਪੱਲੇ
ਸਾਨੂੰ ਖੋਟੇ ਚੰਗੇ ਨੇ......
ਖਰੇ-ਖਰੇ ਵੀ ਤੂੰ ਹੀ ਰੱਖ ਲੈ
ਸਾਨੂੰ ਖੋਟੇ ਚੰਗੇ ਨੇ.....
ਅਸੀਂ ਤਾਂ ਕਿਰਤੀ,ਕਰਕੇ ਖਾਣੀ
ਢਿੱਡ ਭਰਕੇ ਸੌਂ ਜਾਣਾ....
ਤੂੰ ਲੈ ਰਜਾਈਆਂ ਗਰਮ ਸੌਂਵੇਂ
ਤੇ ਸਾਨੂੰ ਖੇਸ ਹੀ ਮੋਟੇ ਚੰਗੇ ਨੇ....

ਇੱਜਤ ਵਾਲਾ ਗਹਿਣਾ ਪਾ ਕੇ
ਦੋ ਪੈੜਾਂ ਭਾਵੇਂ ਘੱਟ ਤੁਰਨਾ...
ਤੇਰੇ ਆਲੇ ਪੂਰੇ ਨਾਲੋਂ
ਹੋਏ ਟੋਟੇ ਚੰਗੇ ਨੇ.....
ਜਿੱਤ ਦਾ ਜਸ਼ਨ ਵੀ ਸਾਦਾ ਤੇ
ਹਾਰ ਦਾ ਵੀ ਗਮ ਨਹੀਂ....
ਝੂਠ ਦੇ ਏਸ ਕਮੰਡਲ ਨਾਲੋਂ
ਸੱਚ ਦੇ ਲੋਟੇ ਚੰਗੇ ਨੇ....।

## ਦੁੱਖ ਦੀ ਭਾਸ਼ਾ

-ਸੁਸ਼ੀਲ ਦੁਸਾਂਝ

ਦੁੱਖ ਦੀ ਇੱਕੋ ਹੀ ਭਾਸ਼ਾ
ਹਰ ਜਗ੍ਹਾ
ਹਰ ਇਕ ਸਥਾਨ।

ਹਿੰਦੋਸਤਾਨ
ਜਾਂ ਪਾਕਿਸਤਾਨ
ਜਾਂ ਅਮਰੀਕਾ
ਵੀਅਤਨਾਮ
ਰੂਸ, ਚੀਨ
ਅਫ਼ਗਾਨਿਸਤਾਨ
ਸਾਊਦੀ ਜਾਂ
ਫਿਰ ਈਰਾਨ
ਪੀੜ ਦੀ
ਇੱਕੋ ਜ਼ਬਾਨ।

ਚੱਲ ਉੱਠ
ਵੇ ਕਿਰਤੀਆ
ਮੇਰੇ ਮਜ਼ੂਰ ਸਾਥੀਆ
ਤੇ ਕਿਸਾਨ
ਉੱਠ ਧੀਏ ਰਾਣੀਏ
ਉੱਠ ਬਈ ਜਵਾਨ।

ਆਓ ਕਿ
ਨਾਲ਼ ਲੈ ਲਈਏ
ਸਾਰਾ ਜਹਾਨ
ਦੁੱਖਾਂ ਨੂੰ
ਚੁੱਗ ਕੇ
ਭਰ ਲਈਏ
ਇਕ ਮਰਤਬਾਨ
ਤੇ ਫੇਰ
ਇਸ ਨੂੰ ਚੁੱਕ ਕੇ
ਦੱਬ ਆਈਏ
ਕਿਸੇ ਕਬਰਸਤਾਨ।

## ਜਿੰਦੇ ਮੇਰੀਏ

*—ਸੁਸ਼ੀਲ ਦੁਸਾਂਝ*

ਜੱਟ ਖੇਤ ਚ ਖੜ੍ਹਾ ਪੁੱਛੇ ਰੱਬ ਨੂੰ
ਦਾਣੇ ਮੇਰੇ ਕੌਣ ਲੈ ਗਿਆ
ਜਿੰਦੇ ਮੇਰੀਏ
ਨੀ ਜਿੰਦੇ ਮੇਰੀਏ, ਨੀ ਜਿੰਦੇ ਮੇਰੀਏ।

ਵਿਹੜੇ ਕਿਰਤੀ ਦੇ ਸੂਰਜ ਚਮਕੇ
ਕੋਠੜੀ ਚ ਨੇਰ੍ਹ ਬੋਲਦਾ
ਜਿੰਦੇ ਮੇਰੀਏ
ਨੀ ਜਿੰਦੇ ਮੇਰੀਏ, ਨੀ ਜਿੰਦੇ ਮੇਰੀਏ।

ਤੇਰੇ ਚਾਵਾਂ ਨੂੰ ਮੈਂ ਖੰਭ ਕਿੱਦਾਂ ਲਾਵਾਂ
ਸ਼ਾਹਾਂ ਦਾ ਵਿਆਜ ਨਾ ਮੁੜੇ
ਜਿੰਦੇ ਮੇਰੀਏ
ਨੀ ਜਿੰਦੇ ਮੇਰੀਏ, ਨੀ ਜਿੰਦੇ ਮੇਰੀਏ।

ਜਦੋਂ ਮੱਥੇ ਚ ਚਿਰਾਗ ਹੋਏ ਰੌਸ਼ਨ
ਮਹਿਲਾਂ ਚ ਸਿਆਪੇ ਪੈਣਗੇ
ਜਿੰਦੇ ਮੇਰੀਏ
ਨੀ ਜਿੰਦੇ ਮੇਰੀਏ, ਨੀ ਜਿੰਦੇ ਮੇਰੀਏ।

ਚੱਲ ਚੰਨ ਦੀ ਸੈਰ ਕਰ ਆਈਏ
ਪਾਟੀਆਂ ਬਿਆਈਆਂ ਨਾਲ ਨੀ
ਜਿੰਦੇ ਮੇਰੀਏ
ਨੀ ਜਿੰਦੇ ਮੇਰੀਏ, ਨੀ ਜਿੰਦੇ ਮੇਰੀਏ।

## ਗੀਤ

*- ਡਾ.ਰਾਮ ਮੂਰਤੀ*

ਇਹ ਜ਼ੁਲਮ ਕਿਸੇ ਦਾ ਸਹਿੰਦੀ ਨਾ
ਨਾ ਜ਼ੁਲਮ ਕਿਸੇ 'ਤੇ ਕਰਦੀ ਏ
ਇਹ ਧਰਤੀ ਬਾਬੇ ਨਾਨਕ ਦੀ
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ।

ਇਹਦੇ ਪੁੱਤ ਪੰਜਾਬੀ ਸਦੀਆਂ ਤੋਂ
ਮੋਹ ਮਾਂ ਮਿੱਟੀ ਨਾਲ ਕਰਦੇ ਨੇ।
ਅੱਖ ਉੱਠੀ ਜਿਸ ਦੀ ਇਹਦੇ 'ਤੇ
ਉਹਦੀ ਅੱਖ ਮੱਥੇ 'ਚੋਂ ਕੱਢਦੇ ਨੇ।
ਉਥੇ ਸ਼ੌਕ ਸ਼ਹਾਦਤ ਦਾ ਜਾਗੇ
ਇਹਦੀ ਦੇਗ਼ ਜਿੱਥੇ ਵੀ ਵਰਤੀ ਏ।
ਇਹ ਧਰਤੀ ਬਾਬੇ ਨਾਨਕ ਦੀ
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ।

ਅਬਦਾਲੀਆਂ ਅੱਗੇ ਝੁਕਦੀ ਨਾ
ਕੀ ਸਮਝੇ ਸੜੇ ਸਿਕੰਦਰਾਂ ਨੂੰ।
ਇਹ ਸੋਧਾ ਲਾਉਣਾ ਜਾਣਦੀ ਏ
ਮੱਸੇ ਰੰਘੜ ਜਿਹੇ ਡੰਗਰਾਂ ਨੂੰ।
ਦੁੱਲਿਆਂ ਨੂੰ ਪੈਦਾ ਕਰ ਲੈਂਦੀ
ਏਹੋ ਜਿਹੀ ਇਸ ਦੀ ਬਿਰਤੀ ਏ।
ਇਹ ਧਰਤੀ ਬਾਬੇ ਨਾਨਕ ਦੀ
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ।

ਇਹ ਧਰਤੀ ਅਣਖੀ ਲੋਕਾਂ ਦੀ
ਇੱਥੇ ਚਲਦੀ ਨਾ ਕੋਈ ਜੋਕਾਂ ਦੀ
ਇਹ ਛਾਤੀ ਆਪਣੀ ਡਾਹ ਦਿੰਦੇ
ਚਲਦੀ ਨਾ ਰਫ਼ਲਾਂ ਤੋਪਾਂ ਦੀ।

ਜੋ ਖੇਡਣ ਆਰੇ ਰੰਬੀਆਂ ਨਾਲ
ਪਈ ਸਿਰਲੱਥਾਂ ਦੀ ਭਰਤੀ ਏ।
ਇਹ ਧਰਤੀ ਬਾਬੇ ਨਾਨਕ ਦੀ।
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ।

ਪੰਜਾਬ ਨੂੰ ਡਰ ਨਾ ਧੇਲੇ ਦਾ
ਇਹ ਸੁੱਤਾ ਸ਼ੇਰ ਹੈ ਬੇਲੇ ਦਾ।

ਓਇ ਹਾਕਮ ਇਸ  ਨੂੰ ਛੇੜੀਂ ਨਾ
ਮੁਸੀਬਤ ਤਾਈਂ ਸਹੇੜੀਂ ਨਾ।
ਇਹਨੇ ਹੇਠਲੀ ਉੱਤੇ ਕਰ ਦਿੱਤੀ
ਇਹਦੀ ਹੋਸ਼ ਜਦੋਂ ਵੀ ਪਰਤੀ ਏ।
ਇਹ  ਧਰਤੀ ਬਾਬੇ ਨਾਨਕ ਦੀ
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ।

ਇਹ ਟੋਏ ਅੱਡੇ ਖੱਡੇ ਨੇ
ਇਹ  ਬੈਰੀਕੇਡ ਖਿਡੌਣੇ ਨੇ।
ਪਾਣੀ ਦੇ ਫਰਾਟੇ ਸੁਣ ਸੱਜਣਾ,
ਸਾਡੇ ਲਈ  ਨਾਹੁਣੇ ਧੋਣੇ ਨੇ।
ਇਹ  ਜੰਗ ਹੈ ਅਣਖ ਤੇ ਗ਼ੈਰਤ ਦੀ,
ਸ਼ੁਰੂਆਤ ਅਸਾਂ ਨੇ ਕਰ 'ਤੀ ਏ।
ਇਹ  ਧਰਤੀ ਸਤਿਗੁਰ ਨਾਨਕ ਦੀ
ਗੁਰੂ ਗੋਬਿੰਦ ਸਿੰਘ ਦੀ ਧਰਤੀ ਏ!

# ਕੋਰੜਾ ਛੰਦ

*-ਜਸਵਿੰਦਰ ਸਿੰਘ ਰੁਪਾਲ*

ਮਿੱਟੀ ਨਾਲ ਮਿੱਟੀ ਖੇਤਾਂ ਵਿੱਚ ਹੋਂਵਦਾ।
ਦੁਨੀਆਂ ਦਾ ਬੋਝ ਪਿੱਠ ਉੱਤੇ ਢੋਂਵਦਾ ।
ਓਹੀਓ ਅੰਨਦਾਤਾ ਦਿਸੇ ਪ੍ਰੇਸ਼ਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ ।

ਛੋਟੇ ਵੱਡੇ ਜੋ ਜੋ ਵੀ ਤੂਫ਼ਾਨ ਆਏ ਸੀ।
ਰੱਖ ਹੌਂਸਲਾ ਉਹ ਪਿੰਡੇ ਤੇ ਹੰਢਾਏ ਸੀ।
ਜਾਪਦੈ ਕੜਿੱਕੀ ਵਿੱਚ ਆਈ ਜਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ ।

ਨਵਾਂ ਜੋ ਕਾਨੂੰਨ ਕੇਂਦਰ ਬਣਾਇਆ ਏ।
ਸਿੱਧਾ ਸਾਡੀ ਦਾਹੜੀ ਵਿੱਚ ਹੱਥ ਪਾਇਆ ਏ।
ਮੰਨਣਾ ਨਾ ਅਸੀਂ ਸ਼ਾਹੀ ਫੁਰਮਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ ।

ਮਿਹਨਤਕਸ਼ਾਂ ਦੀ ਮਿਹਨਤ ਨੂੰ ਭੁੱਲ ਜੀ।
ਦਿੱਤੀ ਸਰਕਾਰ ਲੋਟੂਆਂ ਨੂੰ ਖੁੱਲ੍ਹ ਜੀ।
ਲੁੱਟਣ ਦੇ ਵੱਲ ਦੋਵਾਂ ਦਾ ਧਿਆਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ ।

ਤਲੀ ਤੇ ਕਿਸਾਨ ਜਾਨ ਨੂੰ ਟਿਕਾ ਗਿਆ।
ਧਰਨਿਆਂ ਰੈਲੀਆਂ ਦਾ ਹੜ੍ਹ ਆ ਗਿਆ।
ਪਾਵਣੀਆਂ ਪੈੜਾਂ ਛੱਡਣੇ ਨਿਸ਼ਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ।

ਏਕੇ ਨਾਲ ਕਰ ਕੇ ਦਿਖਾਉਣੀ ਜੰਗ ਜੀ।
ਸ਼ਾਹ ਤੇ ਵਪਾਰੀ ਕਰਨੇ ਐ ਤੰਗ ਜੀ।
ਜੰਗ ਵਿੱਚ ਦੇਖੀਦਾ ਨਹੀਂ ਲਾਭ ਹਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ।

ਜ਼ਿੱਦੀ ਸਰਕਾਰੇ ਅਸੀਂ ਨਹੀਂ ਨੱਸਦੇ।
ਕੁੰਢੀਆਂ ਦੇ ਦੇਖ ਕਿੰਝ ਸਿੰਗ ਫੱਸਦੇ।
ਖਾਧੇ ਨੇ ਵੜੇਵੇਂ ਜਿੱਤਣਾ ਮੈਦਾਨ ਜੀ।
ਸੜਕਾਂ ਦੇ ਉੱਤੇ ਆ ਗਿਆ ਕਿਸਾਨ ਜੀ।

ਹੱਕ ਸੱਚ ਲਈ ਲੜਦੇ ਹੀ ਆਏ ਹਾਂ।
ਝੱਖੜਾਂ ਦੇ ਅੱਗੇ ਖੜ੍ਹਦੇ ਹੀ ਆਏ ਹਾਂ।
ਲੜਨਾ ਤੇ ਜਿੱਤਣਾ ਹੀ ਸਾਡੀ ਸ਼ਾਨ ਜੀ।
ਸੜਕਾਂ ਦੇ ਉੱਤੇ  ਆ ਗਿਆ ਕਿਸਾਨ ਜੀ।

# ਪੰਜਾਬ

*-ਪ੍ਰਭਜੋਤ ਸੋਹੀ*

ਵਿੱਚ ਝੋਲੇ ਦੇ ਕਫਨ ਹੈ ਜਿਸਦੇ
ਉਸਨੂੰ ਕੋਈ ਡਰਾ ਨੀ ਸਕਦਾ ।
ਕਿੰਨੇ ਜਾਬਰ ਆ ਕੇ ਤੁਰਗੇ
ਤੈਨੂੰ ਕੋਈ ਹਰਾ ਨੀ ਸਕਦਾ ।

ਮੁਢਕਦੀਮੋਂ ਖਾਰ ਹੈ ਖਾਦੀ
ਨਾਲ ਤੇਰੇ ਪੰਜਾਬ ਸਿਆਂ ।
ਇਹ ਜੁੱਤੀਆਂ ਦੀ ਯਾਰ ਹੈ ਦਿੱਲੀ
ਇਹਨੂੰ ਕੋਈ ਸਮਝਾ ਨੀ ਸਕਦਾ ।

ਤੇਰੇ ਵੱਡ ਵੱਡੇਰਿਆਂ ਇਸ ਨੂੰ
ਨੱਕੋਂ ਚਣੇ ਚਬਾਤੇ ਸੀ ।
ਲਾਲ ਕਿਲੇ ਦਾ ਚੱਪਾ ਚੱਪਾ
ਭੁੱਲ ਕੇ ਗੱਲ ਭੁਲਾ ਨੀ ਸਕਦਾ ।

ਖ਼ੂਨ ਤੇਰੇ ਦੀ ਖਸਲਤ ਏਹੀ
ਜੁਲਮ ਨਾ ਕਰਨਾ ਨਾ ਹੀ ਸਹਿਣਾ
ਸ਼ਾਨਾਮੱਤੇ ਕੇਸਰੀ ਪਰਚਮ
ਜਾਬਰ ਕੋਈ ਝੁਕਾ ਨੀ ਸਕਦਾ ।।

# ਜਾਣਦੇ ਆ

*-ਗੁਲਸ਼ਨਬੀਰ ਗੁਰਾਇਆ*

ਖ਼ੁਦਕੁਸ਼ੀਆਂ ਹੀ ਨਹੀਂ ਕਰਦੇ ਇਹ,
ਹੱਕਾਂ ਲਈ ਲੜਨਾ ਵੀ ਜਾਣਦੇ ਆ,

ਜੱਦ ਸਿਰ ਚੜ੍ਹ ਵੰਗਾਰਿਆ ਹਾਕਮ ਨੇ,
ਫਿਰ ਹਿੱਕ ਤੇ ਚੜ੍ਹਨਾ ਵੀ ਜਾਣਦੇ ਆ,

ਲੰਗਰ ਲਾਉਣ ਵਾਲੇ ਪੂਰੀ ਦੁਨੀਆਂ ਲਈ,
ਘੰਡੀ ਬਘਿਆੜਾਂ ਦੀ ਫੜਨਾ ਵੀ ਜਾਣਦੇ ਆ।

ਤੱਤੀਆਂ ਲੋਹਾਂ ਤੇ ਬੈਠ ਕੇ ਜੱਪ ਕੀਤੇ ਤੇ,
ਉੱਬਲਦੀਆਂ ਦੇਗਾਂ ਵਿੱਚ ਕੜ੍ਹਨਾ ਵੀ ਜਾਣਦੇ ਆ।

ਕਨੱਹਈਏ ਬਣ ਕੇ ਦੁਸ਼ਮਨ ਦੇ ਜਖਮ ਭਰੀਏ,
ਵਗਦੇ ਝੱਖੜਾਂ ਅੱਗੇ ਅੜਨਾ ਵੀ ਜਾਣਦੇ ਆ।

ਜੁਲਮ ਰੋਕਣੇ ਨੂੰ ਚੜ੍ਹ ਗਏ ਦਿੱਲੀਆਂ ਨੂੰ,
ਅੰਦਰ ਜੇਲ੍ਹਾਂ ਦੇ ਤੜਨਾ ਵੀ ਜਾਣਦੇ ਆ।

ਰਾਖੀ ਦੇਸ਼ ਦੀ ਕਰਦੇ ਆ ਹਿਮਾਲਿਆ ਤੇ,
ਮਾਰੂਥਲਾਂ ਵਿੱਚ ਸੜਨਾ ਵੀ ਜਾਣਦੇ ਆ,

ਜਾਨਾਂ ਵਾਰ ਕੇ ਧਰਤ ਦੀ ਪੱਤ ਰੱਖਦੇ,
ਘਰੇ ਦੁਸ਼ਮਨ ਦੇ ਵੜਨਾ ਵੀ ਜਾਣਦੇ ਆ।

ਉੱਚੇ ਪਹਾੜਾਂ ਤੋਂ ਰੱਖੀਏ ਜਿਗਰਿਆਂ ਨੂੰ,
ਅਸੀਂ ਸਾਗਰਾਂ ਨੂੰ ਤਰਨਾ ਵੀ ਜਾਣਦੇ ਆ।

ਦੇਸ਼ ਕੌਮ ਨੂੰ ਜਦੋਂ ਵੀ ਲੋੜ ਪੈਂਦੀ,
ਖ਼ੂਹਾਂ ਨੂੰ ਖ਼ੂਨ ਨਾਲ ਭਰਨਾ ਵੀ ਜਾਣਦੇ ਆ,

ਮੂੰਹ ਮੋੜ ਦਈਏ ਤੋਪਾਂ ਤੇ ਗੋਲਿਆਂ ਦੇ,
ਕਲਮਾ ਜਾਲਮ ਦਾ ਪੜ੍ਹਨਾ ਵੀ ਜਾਣਦੇ ਆ।

ਜੇ ਕੋਈ ਪਿਆਰ ਨਾਲ ਸਾਡਾ ਸੀਸ ਮੰਗੇ,
ਸਿਰ ਖਲਕਤ ਲਈ ਹਰਨਾ ਵੀ ਜਾਣਦੇ ਆ।

ਝਾੜ ਝਾੜ ਕੇ ਰੱਖ ਦੀਏ ਪਾਪੀਆਂ ਨੂੰ,
ਮੌਕਾ ਮਿਲ ਜਾਏ ਤਾਂ ਝੜਨਾ ਵੀ ਜਾਣਦੇ ਆ।

ਲੜੀਏ ਜੁਲਮਾਂ ਦੇ ਨਾਲ ਤਲਵਾਰ ਬਣ ਕੇ,
ਬਾਂਹ ਮਜਲੂਮ ਦੀ ਫੜ੍ਹਨਾ ਵੀ ਜਾਣਦੇ ਆ।

'ਗੁਲਸ਼ਨਬੀਰ' ਲੜ ਲਈਏ ਹੱਕ ਖਾਤਿਰ,
ਚਿੜੀਆਂ ਇਹ ਬਾਜਾਂ ਨੂੰ ਧਰਨਾ ਵੀ ਜਾਣਦੇ ਆ।

# ਗ਼ਜ਼ਲ

*- ਕਸ਼ਮੀਰ ਨੀਰ*

ਛੇ ਮਹੀਨੇ ਮਿਹਨਤਾਂ ਤੇ ਲਾਗਤਾਂ ਮੈਂ ਲਾ ਚੁਕਾ।
ਰੁਲ ਗਿਆ ਝੋਨਾ ਮੇਰਾ ਮੰਡੀ 'ਚ, ਕੁਝ ਵਿਹੜੇ ਪਿਆ।

ਨਾ ਹੀ ਕੀਮਤ ਨਾ ਹੀ ਗਾਹਕ, ਇਹ ਜਿਵੇਂ ਮਿੱਟੀ ਅਨਾਜ
ਬਣ ਗਿਆ ਸਰਕਾਰ ਦਾ ਪ੍ਰਬੰਧ ਵੀ ਵੱਡਾ ਦਗਾ।

ਨਾ ਮਿਲੇ ਗੰਨੇ ਦੇ ਪਿਛਲੇ ਸਾਲ ਦੇ ਪੈਸੇ ਅਜੇ
ਫੇਰ ਹੁਣ ਗੰਨਾ ਨਵਾਂ ਹਾਂ ਮਿੱਲ ਤੇ ਸੁੱਟਣ ਲੱਗਾ।

ਬੀਜਣੀ ਤੇ ਪਾਲਣੀ ਹੈ ਕਣਕ ਕਿਹੜੀ ਆਸ ਤੇ
ਪਿੰਡ ਸਾਰਾ ਬਾਡਰਾਂ ਪੁਰ ਧਰਨਿਆਂ ਤੇ ਬਹਿ ਗਿਆ।

ਡਿਗ ਰਹੀ ਛੋਟੀ ਕਿਸਾਨੀ ਨੂੰ ਸੀ ਥੰਮੀ ਚਾਹੀਦੀ
ਕੀ ਦਿੱਤਾ ਨਵਿਆਂ ਕਾਨੂੰਨਾਂ ਨੇ ਸਹਾਰਾ? ਕੀ ਨਫਾ?

ਨਾ ਜੀਏ ਦੋ ਚਾਰ ਕਿੱਲਿਆਂ ਦੀ ਕਿਸਾਨੀ, ਨਾ ਮਰੇ
ਸਿਰਫ ਅੰਦੋਲਨ ਦਾ ਰਸਤਾ ਸਾਹਮਣੇ ਹੁਣ ਰਹਿ ਗਿਆ।

ਚੂੰਡਿਆ ਕਿਰਸਾਨ ਨੂੰ ਹਰ ਪਾਰਟੀ ਨੇ, ਜਦ ਕਿ ਹੁਣ
ਬਣ ਹਮਾਇਤੀ ਕਰ ਰਹੀ ਹਰ ਪਾਰਟੀ ਉੱਲੂ ਸਿੱਧਾ।

ਹੁਣ ਕਿਸਾਨਾਂ ਦੀ ਗਰੀਬੀ ਤੇ ਸਿਆਸਤ ਹੋ ਰਹੀ
ਰਹਿ ਗਿਆ ਸੀ 'ਨੀਰ' ਬਾਕੀ ਇਹ ਹੀ ਮੰਜਰ ਦੇਖਣਾ।

# ਸੁੱਤਾ ਰਾਜਾ

- ਸੁਖਵਿੰਦਰ ਕੰਬੋਜ

ਓ ਨੀਂਦ 'ਚ ਸੁੱਤੇ ਰਾਜਿਆ
ਅਸੀਂ ਨਹੀਂ ਚਾਹੁੰਦੇ
ਤੂੰ ਸਾਡੇ ਨਾਲ 'ਮਨ ਕੀ ਬਾਤ' ਪਾਵੇਂ
ਅਸੀਂ ਤਾਂ ਚਾਹੁੰਦੇ ਹਾਂ ਕਿ ਤੂੰ ਜਾਣੇ
ਜੋ ਸਾਡੇ ਮਨ ਵਿਚ ਰਿੱਝਦਾ
ਜੋ ਰੋਹ ਦਾ ਗੁਬਾਰ ਹੈ
ਤੇ ਲੋੜਾਂ ਥੁੜਾਂ ਤੇ ਔਕੜਾਂ ਵਿਚ
ਫਸਿਆ ਹੈ ਕਿਸਾਨ ਦਾ ਦਿਲ-
ਫਸਲਾਂ ਦੇ ਭਾਅ ਤਾਂ ਪਹਿਲਾਂ ਹੀ ਸੁੱਕ ਚੁੱਕੇ ਨੇ-
ਜੇ ਨਹੀਂ ਸੁੱਕੇ
ਤਾਂ ਖਾਦ ਡੀਜਲ ਤੇ ਕੀੜੇ ਮਾਰ ਦਵਾਈਆਂ ਦੇ ਭਾਅ
ਤੇ ਹਰ ਫਸਲ ਬਾਦ
ਅਸੀਂ ਹੀ ਕਿਉਂ ਹੋਰ ਕਰਜਾਈ ਹੋ ਰਹੇ ਹਾਂ
ਸਾਡੀ ਹੀ ਧੀ,
ਕਿਉਂ ਹਰ ਵਾਰ ਜਰੇ
ਘਸਮੈਲੇ ਸੂਟ ਦੀ ਛਿਲਤ
ਸਾਡੇ ਹੀ ਘਰਾਂ 'ਚ ਕਿਉਂ ਨੱਚਦਾ ਹੈ
ਕਰਜੇ ਦਾ ਫਨੀਅਰ
ਜਦੋਂ ਕਿ ਅੰਬਾਨੀ ਅੰਡਾਨੀ ਤੇ
ਉਹਨਾਂ ਵਰਗਿਆਂ ਦੇ ਲਾਣੇ ਦਾ
ਹੋਰ ਉੱਚਾ ਹੋ ਰਿਹਾ ਹੈ ਦੌਲਤ ਦਾ ਅੰਬਾਰ
ਅਸੀਂ ਦੌਲਤਾਂ ਦੇ ਉੱਚੇ ਪਰਬਤ ਨਹੀਂ ਮੰਗਦੇ
ਅਸੀਂ ਤਾਂ ਚਾਹੁੰਦੇ ਹਾਂ
ਬੱਸ ਇਹ ਜ਼ਿੰਦਗੀ
ਇੱਜਤ ਮਾਣ ਨਾਲ ਜੀਵੀਏ
ਪਰ ਤੂੰ ਹਰ ਨਵੇਂ ਪਲ
ਸਾਡੇ ਪੈਰਾਂ ਹੇਠੋਂ



ਜਮੀਨ ਖਿੱਚਣ ਲਈ ਬਜਿੱਦ ਹੈਂ
ਤੈਨੂੰ ਜਾਦ ਹੋਣੈ ਰਾਜਿਆ
ਸਾਡੇ ਪੁਰਖਿਆਂ ਨੇ ਇਹ ਦਿੱਲੀ18 ਵਾਰ ਜਿੱਤੀ ਸੀ-
ਇਸ ਵਾਰ ਤਾਂ ਅਸੀਂ ਦਿੱਲੀ ਫਤਿਹ ਕਰਨੀ ਹੈ
ਤੇ ਮੰਡੀਆਂ ਦੀ ਲੁੱਟ
ਹਮੇਸ਼ਾਂ ਲਈ ਖਤਮ ਕਰਨੀ ਹੈ
ਮੰਡੀਆਂ ਦੀ ਲੁੱਟ
ਹਮੇਸ਼ਾਂ ਲਈ ਖਤਮ ਕਰਨੀ ਹੈ।

# ਗੀਤ

ਏਸ ਵਾਰੀ ਖਾਲੀ ਨਹੀਂਓਂ ਪਰਤਣਾ

-ਸ਼ਮਸ਼ੇਰ ਮੋਹੀ

ਤੇਰੇ ਜੁਲਮਾਂ ਦੀ ਬੜੀ ਲੰਬੀ ਏ ਕਹਾਣੀ ਨੀ
ਖੋਹਣਾ ਚਾਹਵੇਂ ਸਾਡੇ ਖੇਤ, ਜੰਗਲ ਤੇ ਪਾਣੀ ਨੀ
ਏਸ ਵਾਰੀ ਖਾਲੀ ਨਹੀਂਓਂ ਪਰਤਣਾ ਦਿੱਲੀਏ
ਹੋਰ ਦੱਸ ਕਿੰਨਾ ਕੁ ਤੂੰ ਪਰਖਣਾ ਦਿੱਲੀਏ।

ਲੁੱਟਣਾ, ਕੁਚਲਣਾ ਹੀ ਖਾਸਾ ਤੇਰਾ ਹੋ ਗਿਆ
ਸਾਹਾਂ ਵਾਲਾ ਪਾਸਾ ਬਸ ਪਾਸਾ ਤੇਰਾ ਹੋ ਗਿਆ
ਉਹਨਾਂ ਲਈ ਤੂੰ ਤਪਣਾ ਤੇ ਬਰਸਣਾ ਦਿੱਲੀਏ
ਏਸ ਵਾਰੀ ਖਾਲੀ ਨਹੀਂਓ .....

ਬੜੀਆਂ ਰੁਕਾਵਟਾਂ ਤੂੰ ਸਾਡੇ ਰਾਹੀਂ ਪਾਈਆਂ ਨੇ
ਸਾਡੇ ਬਾਰੇ ਝੂਠੀਆਂ ਕਹਾਣੀਆਂ ਬਣਾਈਆਂ ਨੇ
ਪਿੱਛੇ ਨੂੰ ਨਾ ਜਰਾ ਹੁਣ ਸਰਕਣਾ ਦਿੱਲੀਏ
ਏਸ ਵਾਰੀ ਖਾਲੀ ਨਹੀਂਓ...

ਤੈਨੂੰ ਨਾ ਪਸੰਦ ਸਾਡੀ ਅੱਡਰੀ ਸ਼ਨਾਖਤ
ਕੁਚਲਣਾ ਲੋਚਦੀ ਏਂ ਸਾਡੀ ਤੂੰ ਬਗਾਵਤ
ਤੇਰੇ ਨੈਣੀਂ ਇੰਜ ਹੀ ਏ ਰੜਕਣਾ ਦਿੱਲੀਏ
ਏਸ ਵਾਰੀ ਖਾਲੀ ਨਹੀਂਓ...

ਬੜੇ ਢੰਗਾਂ ਨਾਲ ਹੁਣ ਤੀਕਰ ਡਰਾਇਆ ਨੇ

ਬੜਾ ਕੁੱਝ ਸਾਡੇ ਉੱਤੇ ਤੂੰ ਅਜਮਾਇਆ ਏ
ਪਰ ਅਸੀਂ ਜਰਾ ਨਹੀਂਓ ਜਰਕਣਾ ਦਿੱਲੀਏ
ਏਸ ਵਾਰੀ ਖਾਲੀ ਨਹੀਂਓ ....

# ਗ਼ਜ਼ਲ

*-ਅਨੂ ਬਾਲਾ*

ਬਣੀ ਸੀ ਆਸ ਸ਼ਾਇਦ ਬਾਗ਼ ਨੂੰ ਸਰਗਮ ਸੁਣਾ ਦੇਵੇ।
ਹਵਾ ਲਈ ਹੁਕਮ ਹੈ ਰੁੱਖਾਂ ਤੋਂ ਪੱਤੇ ਹੀ ਉਡਾ ਦੇਵੇ।

ਉਹ ਕਹਿੰਦੇ ਨੇ ਕਿ ਪੱਕੇ ਫ਼ਸਲ ਸੰਗੀਨਾਂ ਦੀ ਛਾਂ ਹੇਠਾਂ,
ਲਗਾਈਏ ਬੋਲੀਆਂ ਕੰਜਕ ਜਦੋਂ ਜੋਬਨ ਤੇ ਆ ਜਾਵੇ।

ਤੁਸੀਂ ਚੱਲੇ ਹੋ ਇੱਕ ਦੂਜੇ ਦਾ ਹੱਥ ਫੜ ਕੇ ਤਾਂ ਲਾਜ਼ਿਮ ਹੈ,
ਤੁਹਾਡਾ ਕਾਫ਼ਲਾ ਮਹਿਲਾਂ ਦੀਆਂ ਨੀਹਾਂ ਹਿਲਾ ਦੇਵੇ।

ਜੇ ਬਾਜ਼ੀ ਪਲਟ ਗਈ ਤਾਂ ਦੇਖ ਲਈਂ ਏਦਾਂ ਵੀ ਹੋ ਸਕਦਾ,
ਜਮੂਰਾ ਡੁਗ ਡੁਗੀ ਖੋਹ ਕੇ ਮਦਾਰੀ ਨੂੰ ਨਚਾ ਦੇਵੇ।

ਓ ਜ਼ਾਲਮ ਨ੍ਹੇਰਿਆ ਹੱਸਦਾ ਹੈਂ ਜਗਦੇ ਦੀਵਿਆਂ ਤੇ ਤੂੰ,
ਇਹੀ ਲੋਅ ਨਾ ਤੇਰੇ ਹੰਕਾਰ ਦੀਆਂ ਧੱਜੀਆਂ ਉਡਾ ਦੇਵੇ।

ਦਿਲਾਂ ਨੂੰ ਸਾੜਦੀ ਅਗਨੀ ਯੁਗਾਂ ਤੀਕਰ ਨਹੀਂ ਠਰਦੀ,
ਕਹੋ ਉਸ ਨੂੰ ਮਚੇ ਭਾਂਬੜ ਨੂੰ ਨਾ ਐਨੀ ਹਵਾ ਦੇਵੇ।

ਪਿਆਸੇ ਖੇਤ ਸਿੰਜਣ ਦਾ ਕੋਈ ਹੀਲਾ ਨਹੀਂ ਕਰਦਾ,
ਉਹ ਆ ਕੇ ਰੇਡੀਓ ਤੇ ਗੀਤ ਪਾਣੀ ਦਾ ਸੁਣਾ ਦੇਵੇ।

ਉਹਨਾਂ ਦੇ ਉਜਲੇ ਚਿਹਰੇ ਨੂੰ ਮੈਲਾ ਕਹਿਣ ਤੋਂ ਪਹਿਲਾਂ,
ਉਹ ਆਪਣੇ ਸ਼ੀਸ਼ਿਆਂ ਉੱਤੇ ਚੜ੍ਹੀ ਮਿੱਟੀ ਹਟਾ ਦੇਵੇ।

ਬੜੇ ਪੱਕੇ ਨੇ ਚਾਨਣ ਦੇ ਇਰਾਦੇ ਹੁਣ ਨਹੀਂ ਹੋਣਾ,
ਉਹ ਮਾਰੇ ਫ਼ੂਕ ਤੇ ਜਗਦੇ ਚਿਰਾਗਾਂ ਨੂੰ ਡਰਾ ਦੇਵੇ।

# ਅਸੀਂ ਚਲੇ ਜਾਨੇ ਆਂ

*-ਨਰਿੰਦਰ ਕੁਮਾਰ*

ਅਸੀਂ ਚਲੇ ਜਾਨੇ ਆਂ।
ਸਾਡਾ ਪਾਣੀ ਮੋੜ ਦੇ
ਸਾਡੀ ਮਿੱਟੀ ਮੋੜ ਦੇ
ਅਸੀਂ ਚਲੇ ਜਾਨੇ ਆਂ।

ਆਪਣੀ ਖਾਦ ਲੈ ਜਾ
ਮਾਰੂ ਦਵਾਈ ਲੈ ਜਾ
ਕਾਲੀ ਕਮਾਈ ਲੈ ਜਾ
ਸਾਡੀ ਖੁਦਾਈ ਮੋੜ ਦੇ
ਅਸੀਂ ਚਲੇ ਜਾਨੇ ਆਂ।

ਤੂੰ ਕਹਿੰਦੈਂ ਹਰੀ ਕ੍ਰਾਂਤੀ ਤੋਂ ਪਹਿਲਾਂ
ਕੋਈ ਤਰੱਕੀ ਨਹੀਂ ਸੀ ਹੋਈ
ਅਸੀਂ ਦੱਸਦੇ ਆਂ-

ਹਰੀ ਕ੍ਰਾਂਤੀ ਤੋਂ ਪਹਿਲਾਂ
ਕਿਸੇ ਪਰਿਵਾਰ ਨੇ
ਕਦੇ ਖੁਦਕੁਸ਼ੀ ਨਹੀਂ ਸੀ ਢੋਈ
ਆਪਣੀ ਕ੍ਰਾਂਤੀ ਲੈ ਜਾ।
ਸਾਡੀ ਸ਼ਾਂਤੀ ਮੋੜ ਦੇ
ਅਸੀਂ ਚਲੇ ਜਾਨੇ ਆਂ

ਅਸੀਂ ਮੁੱਲ ਮੰਗਣ ਨਹੀਂ,
ਹਿਸਾਬ ਕਰਨ ਆਏ ਆਂ।
ਅੱਜ ਦੇ ਨਹੀਂ
ਚਿਰਾਂ ਦੇ ਸਤਾਏ ਆਂ।
ਝੂਠੇ ਪਰਚੇ ਲੈ ਜਾ।
ਝੂਠੇ ਕਰਜੇ ਲੈ ਜਾ
ਸਾਡੇ ਅੰਗੂਠੇ ਮੋੜ ਦੇ
ਅਸੀਂ ਚਲੇ ਜਾਨੇ ਆਂ।

ਸਾਫ ਪਾਣੀ ਮੋੜ ਦੇ।
ਸਾਫ ਮਿੱਟੀ ਮੋੜ ਦੇ
ਅਸੀਂ ਚਲੇ ਜਾਨੇ ਆਂ।



# ਸੰਪੂਰਨ ਸੰਗੀਤ ਦਾ ਮੂਰਤ ਰੂਪ

-ਸ੍ਰ. ਜਗਦੀਸ਼ ਸਿੰਘ ਵਰਿਆਮ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਕਸਰ ਸ੍ਰੀ ਭੈਣੀ ਸਾਹਿਬ ਵਿਖੇ ਸੰਗੀਤ ਬੈਠਕਾਂ ਕਰਵਾਇਆ ਕਰਦੇ ਸਨ, ਜਿਸ ਵਿੱਚ ਦੇਸ਼ ਦੇ ਮੰਨੇ ਪ੍ਰਮੰਨੇ ਸੰਗੀਤਕਾਰ ਸ਼ਿਰਕਤ ਕਰਦੇ ਸਨ। ਸਤਿਗੁਰੂ ਜੀ ਦੇ ਇਸ ਸੰਗੀਤ ਦਰਬਾਰ ਵਿੱਚ ਸੰਗੀਤ ਪ੍ਰੇਮੀ, ਕਲਾਕਾਰ ਅਤੇ ਵਿਦਿਆਰਥੀ ਵੀ ਆਮੰਤ੍ਰਿਤ ਹੁੰਦੇ ਸਨ। ਜਦੋਂ ਸਤਿਗੁਰੂ ਜੀ ਇਹਨਾਂ ਸੰਗੀਤਕਾਰਾਂ ਨਾਲ ਆਪ ਗਾਇਨ ਜਾਂ ਵਾਦਨ ਕਰਦੇ ਸਨ, ਉਸ ਦਾ ਨਜ਼ਾਰਾ ਹੀ ਅਲੌਕਿਕ ਹੁੰਦਾ ਸੀ। ਇਸ ਲੇਖ ਰਾਹੀਂ ਸ੍ਰ. ਜਗਦੀਸ਼ ਸਿੰਘ ਵਰਿਆਮ ਨੇ ਅਜਿਹੇ ਹੀ ਇੱਕ ਅਨਮੋਲ ਨਜ਼ਾਰੇ ਨੂੰ ਆਪਣੀ ਕਲਮ ਰਾਹੀਂ ਪਾਠਕਾਂ ਦੇ ਸਨਮੁੱਖ ਕੀਤਾ ਹੈ।** -ਸੰਪਾਦਕ

ਸੰਗੀਤ ਦੀ ਦੁਨੀਆਂ ਵਿੱਚੋਂ ਇਕ ਨਜ਼ਾਰਿਆਂ 'ਚੋਂ ਨਜ਼ਾਰਾ ਸ੍ਰੀ ਭੈਣੀ ਸਾਹਿਬ ਵਿੱਚ ਵੀਰਵਾਰ 19 ਅਕਤੂਬਰ 1995 ਦੀ ਸ਼ਾਮ ਨੂੰ ਵੇਖਿਆ। ਬਹੁਤ ਸਾਰੇ ਸੰਗੀਤ ਆਯੋਜਨ ਵੇਖੇ ਸੁਣੇ ਹਨ, ਬਹੁਤ ਸਾਰੇ ਸ੍ਰੇਸ਼ਟ ਕਲਾਕਾਰਾਂ ਦੀ ਸੰਗਤ ਮਾਣੀ ਹੈ, ਸਤਿਗੁਰੂ ਜਗਜੀਤ ਸਿੰਘ ਜੀ ਨੂੰ ਆਪ ਗਾਉਂਦਿਆਂ, ਸਾਜ਼ ਵਜਾਉਂਦਿਆਂ ਅਤੇ ਸੰਗੀਤ ਸਿਖਾਉਂਦਿਆਂ ਵੀ ਵੇਖਿਆ ਹੈ ਪਰ ਇਸ ਸ਼ਾਮ ਦੀ ਬਾਤ ਹੀ ਨਿਆਰੀ ਹੈ। ਸ਼ਾਮ ਦਾ ਸਮਾਂ, ਬਦਲ ਰਿਹਾ ਮੌਸਮ, ਨਾ ਗਰਮ ਨਾ ਠੰਡਾ। ਨਵੇਂ ਤਿਆਰ ਹੋਏ ਹਰੀਮੰਦਰ ਦੇ ਲਿਸ਼ ਲਿਸ਼ ਕਰਦੇ ਫਰਸ਼ ਤੇ ਚੌਰਸ ਖਾਲੀ ਥਾਂ ਛੱਡ ਕੇ ਆਲੇ ਦੁਆਲੇ ਸੰਗਤਾਂ ਬੈਠੀਆਂ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸਨ ਦੇ ਸੱਜੇ ਹੱਥ ਭਾਰਤ ਦੇਸ਼ ਦੇ ਵਿਖਆਤ ਕਲਾਕਾਰ 76 ਸਾਲਾਂ ਦੇ ਉਸਤਾਦ ਅੱਲਾ ਰੱਖਾ ਖਾਂ ਸਾਹਿਬ ਬੈਠੇ ਹਨ ਜਿਨ੍ਹਾਂ ਦਾ ਆਪਣਾ ਅਤੇ ਉਹਨਾਂ ਦੇ ਹੋਣਹਾਰ ਸਪੁੱਤਰ ਜ਼ਾਕਰ ਹੁਸੈਨ ਦਾ ਨਾਮ ਦਿਲਾਂ ਦੀ ਧੜਕਣ ਵਧਾ ਦਿੰਦਾ ਹੈ। ਉਸਤਾਦ ਅੱਲਾ ਰੱਖਾ ਸਾਹਿਬ ਦਾ ਤਬਲਾ ਜਨ ਸਾਧਾਰਨ ਤਕ ਨੂੰ ਕੀਲ ਰਖਦਾ ਹੈ। ਖਾਂ ਸਾਹਿਬ ਦੇ ਸ਼ਾਗਿਰਦਾਂ ਵਿੱਚੋਂ ਇਕ ਬਹੁਤ ਪ੍ਰਭਾਵੀ ਕਲਾਕਾਰ ਯੋਗੇਸ਼ ਵੀ ਬੈਠਾ ਹੈ।

ਸਤਿਗੁਰੂ ਜੀ ਦੇ ਆਸਨ ਦੇ ਖੱਬੇ ਪਾਸੇ ਵਰਤਮਾਨ ਸੰਗੀਤ ਜਗਤ ਦੀਆਂ ਸਰਬ ਪਰਵਾਨਤ ਹਸਤੀਆਂ ਪੰਡਿਤ ਰਾਜਨ ਤੇ ਸਾਜਨ ਮਿਸ਼ਰਾ ਸਸ਼ੋਭਤ ਹਨ। ਇਹਨਾਂ ਦੇ ਨਾਲ ਹੀ ਸ਼ਾਸਤ੍ਰੀ ਨ੍ਰਿਤ ਦੀ ਦੁਨੀਆਂ ਦੀ ਸਿਰਮੌਰ ਵਿਭੂਤੀ ਪੰਡਿਤ ਬਿਰਜੂ ਮਹਾਰਾਜ ਕੱਥਕ ਢੋਲਕ ਲੈ ਕੇ ਬੈਠੇ ਹਨ। ਪੰਡਿਤ ਬਿਰਜੂ ਮਹਾਰਾਜ ਦੇ ਨ੍ਰਿਤਕ ਸਪੁੱਤਰ ਪੰਡਿਤ ਜੈ ਕਿਸ਼ਨ ਮਹਾਰਾਜ ਹਨ। ਸੰਗੀਤ ਤਿੰਨ ਹੀ ਕਲਾਵਾਂ ਨਾਲ ਬਣਦਾ ਹੈ। ਗਾਇਣ, ਵਾਦਨ ਅਤੇ ਨ੍ਰਿਤ। ਇਹਨਾਂ ਤਿੰਨਾਂ ਹੀ ਕਲਾਵਾਂ ਦੇ ਚੋਟੀ ਦੇ ਪ੍ਰਤੀਨਿਧ ਬੈਠੇ ਹਨ। ਗਾ ਰਹੇ ਹਨ ਖੁਦ ਸਤਿਗੁਰੂ ਜਗਜੀਤ ਸਿੰਘ ਜੀ। ਕਈ ਪ੍ਰਕਾਰ ਦੇ ਸੁਰਮੇਲਾਂ, ਤਾਲ ਰਚਨਾਵਾਂ ਅਤੇ ਲੈਅਕਾਰੀਆਂ ਦ੍ਰਿਸ਼ਟਮਾਨ ਕਰਦੀਆਂ ਪੁਰਾਣੇ ਤੇ ਨਵੀਨ ਸਮਿਆਂ ਦੀਆਂ ਅਨੇਕਾਂ ਸੰਗੀਤ ਬੰਦਸ਼ਾਂ ਦਾ ਝਰਨਾ ਫੁਟਿਆ ਹੋਇਆ ਹੈ। ਸੰਗੀਤ ਅਭਿਆਸੀ ਇਸ ਸੁਰ ਗੰਗਾ ਵਿੱਚ ਤਾਰੀਆਂ ਲਾ ਰਹੇ ਹਨ। ਸਤਿਗੁਰੂ ਜੀ ਦੇ ਨਾਲ ਨਾਲ ਹੀ ਗਾ ਰਹੇ ਹਨ ਰਾਜਨ ਸਾਜਨ ਮਿਸ਼ਰਾ, ਬੁਨਿਆਦੀ ਗੱਲ ਸਤਿਗੁਰੂ ਜੀ ਕਰਦੇ ਹਨ, ਮਿਸ਼ਰਾ ਭਰਾ ਉਹਨਾਂ ਵਿੱਚ ਤਾਨਾਂ ਭਰ ਭਰ ਕੇ ਵਿਸਥਾਰ ਕਰਦੇ ਹਨ। ਬਿਰਜੂ ਮਹਾਰਾਜ ਢੋਲਕ ਨਾਲ ਸਾਥ ਦੇ ਰਹੇ ਹਨ। ਇਕ ਸਾਧਾਰਨ ਢੋਲਕ ਬਿਰਜੂ ਜੀ ਦੇ ਹੱਥਾਂ ਵਿੱਚ ਆ ਕੇ ਖੁਦ ਕਲਾ ਕ੍ਰਿਤੀ ਬਣੀ ਹੋਈ ਹੈ। ਤਬਲੇ ਤੇ ਸ੍ਰੀ ਭੈਣੀ ਸਾਹਿਬ ਦੇ ਸੁਖਦੇਵ ਸਿੰਘ ਹਨ, ਜੋ ਪਖਾਵਜ ਦੇ ਪੁਰਾਣੇ ਅਤੇ ਨਵੀਨ ਬੋਲ ਵਜਾ ਰਹੇ ਹਨ ਬਾਕੀ ਸਾਜ਼ਾਂ 'ਤੇ ਉਸਤਾਦ ਹਰਭਜਨ ਸਿੰਘ, ਸੁਰਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ ਆਦਿ ਹਨ। ਸੰਗੀਤ ਰੂਪ ਸਤਿਗੁਰੂ ਜਗਜੀਤ ਸਿੰਘ ਜੀ ਹਨ। ਤਲਿਸਮ ਪੂਰਾ ਹੈ, ਸਮੁੱਚੀ ਕਾਇਨਾਤ ਇਸ ਦੈਵੀ ਸੰਗੀਤ ਦੇ ਰੰਗ ਵਿੱਚ ਭਿਝੀ ਪਈ ਹੈ।

ਸਤਿਗੁਰੂ ਜੀ ਵੱਲੋਂ ਰਾਗ ਮਾਲਕੌਂਸ ਦੀਆਂ ਸੁਰਾਂ ਵਿੱਚ ਬਣਾਈ ਗਈ ਇਕ ਬੰਦਿਸ਼ ਗੁਰੂ ਅਰਜਨ ਦੇਵ ਜੀ ਦੀ ਅਮਰ ਰਚਨਾ "ਨਾਨਕ ਬਿਜੁਲੀਆਂ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ..." ਮਿਸ਼ਰਾ ਬੰਧੂ ਅਗੇ ਵੀ ਗਾਉਂਦੇ ਹਨ, ਪਰ ਅੱਜ ਸਤਿਗੁਰੂ ਜੀ ਦੇ ਆਪਣੇ ਸਾਥ ਨਾਲ ਹੋਰ ਵੀ ਚਲੂਲਾ ਰੰਗ ਚਾੜ੍ਹ ਰਹੀ ਹੈ। ਮਹਾਨ ਕਲਾਕਾਰ ਵਿਸਮਾਦੀ ਅਵਸਥਾ ਵਿੱਚ ਹਨ ਜਦੋਂ ਸਤਿਗੁਰੂ ਜੀ ਨੇ ਇਕ ਹੋਰ ਬੰਦਿਸ਼ ਮਾਲਕੌਂਸ ਵਿੱਚ ਹੀ ਗਾਈ "ਯਾ ਰੱਬਾ ਮੇਰੀ ਬੇੜੀ ਨੂੰ ਪਾਰ ਲੰਘਾ।" ਉਸਤਾਦ ਅੱਲਾ ਰੱਖਾ ਆਖ ਰਹੇ ਹਨ ਮੈਨੂੰ ਵੀ ਆਪਣਾ ਬਚਪਨ ਯਾਦ ਆ ਗਿਆ ਹੈ। ਇਸੇ ਮੰਦਰ ਵਿੱਚ ਹੀ ਮੇਰੇ ਗੁਰੂ ਮੀਆਂ ਕਾਦਰ ਬਖਸ਼ ਵੀ ਆਏ ਸਨ।

ਇਸ ਤੋਂ ਪਹਿਲਾਂ ਬਿਰਜੂ ਮਹਾਰਾਜ ਅਤੇ ਉਹਨਾਂ ਦੇ

ਸਪੁੱਤਰ ਸ੍ਰੀ ਜੈ ਕਿਸ਼ਨ ਮਹਾਰਾਜ ਦਾ ਨ੍ਰਿਤ ਹੋਇਆ। ਵਿਸ਼ੇਸ਼ ਗੱਲ ਇਹ ਸੀ ਕਿ ਭਾਵੇਂ ਬਿਰਜੂ ਮਹਾਰਾਜ ਥੋੜ੍ਹੇ ਸਮੇਂ ਲਈ ਹੀ ਨੱਚੇ ਅਤੇ ਬਗੈਰ ਘੁੰਗਰੂਆਂ ਦੇ ਵੀ, ਪਰ ਉਹਨਾਂ ਦੀ ਕਮਾਲ ਦੀ ਪੇਸ਼ਕਾਰੀ ਮਨਾਂ 'ਚ ਉਤਰ ਗਈ। ਉਹਨਾਂ ਦੇ ਨਾਚ ਨੇ ਰਾਜਨ ਹੋਰਾਂ ਦੀ ਗੱਲ ਦੀ ਪੁਸ਼ਟੀ ਕੀਤੀ ਕਿ "ਬਿਰਜੂ ਮਹਾਰਾਜ ਕੇ ਡਾਂਸ ਮੇਂ ਟੋਟਲ ਮਿਊਜ਼ਿਕ ਹੈ।" ਇਨ੍ਹਾਂ ਨਾਲ ਤਬਲਾ ਸ੍ਰੀ ਗੋਪਾਲ ਮਿਸ਼ਰ ਨੇ ਬਹੁਤ ਸਮਝਦਾਰੀ ਨਾਲ ਵਜਾਇਆ। ਸਭਾ ਵਿੱਚ ਰਾਜੇਂਦਰ ਗੰਗਾਨੀ ਅਤੇ ਹਰੀਸ਼ ਗੰਗਾਨੀ ਕੱਥਕ ਵੀ ਹਾਜ਼ਰ ਸਨ।

ਸਭਾ ਦੇ ਸ਼ੁਰੂ ਵਿੱਚ ਨਾਮਧਾਰੀ ਕਲਾਕਾਰਾਂ ਉਸਤਾਦ ਹਰਭਜਨ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਹਰਬੰਸ ਸਿੰਘ ਘੁੱਲਾ, ਸੁਰਜੀਤ ਸਿੰਘ, ਬਲਵੰਤ ਸਿੰਘ ਆਦਿ ਨੇ ਕੁਝ ਸਤਿਗੁਰੂ ਜੀ ਦੀਆਂ ਤਿਆਰ ਬੰਦਸ਼ਾਂ ਸੁਣਾਈਆਂ। ਬਿਰਜੂ ਮਹਾਰਾਜ ਦੇ ਢੋਲਕ ਵਾਦਨ ਪ੍ਰਤੀ ਪ੍ਰੇਮ ਨੂੰ ਵੇਖ ਕੇ ਸਤਿਗੁਰੂ ਜੀ ਦੀ ਆਗਿਆ ਤੇ ਪ੍ਰਸਿੱਧ ਨਾਮਧਾਰੀ ਕਲਾਕਾਰ ਸੰਤ ਖਜ਼ਾਨ ਸਿੰਘ ਜੀ ਨੇ ਢੋਲਕ ਤੇ ਤਾਲ ਬਦਲ ਬਦਲ ਕੇ ਲਗੀਆਂ ਸੁਣਾਈਆਂ। ਹੱਥਾਂ ਨਾਲ ਹੀ ਘੁੰਗਰੂਆਂ ਦੇ ਪ੍ਰਭਾਵ ਨੇ ਮਹਿਮਾਨ ਕਲਾਕਾਰਾਂ ਨੂੰ ਬਹੁਤ ਪ੍ਰਭਾਵਤ ਕੀਤਾ।

20 ਅਕਤੂਬਰ ਨੂੰ ਸਵੇਰੇ ਆਸਾ ਦੀ ਵਾਰ 6 ਕੁ ਵਜੇ ਹੀ ਸਮਾਪਤ ਹੋ ਗਈ। ਇਸ ਵਿੱਚ ਵੀ ਕੁੱਝ ਸੰਗੀਤਕਾਰ ਪੁੱਜੇ। ਪੰਜਾਬ ਦੇ ਪ੍ਰਸਿੱਧ ਸੰਗੀਤਕਾਰ ਅਤੇ ਉਸਤਾਦ ਸ੍ਰੀ ਲਛਮਣ ਸਿੰਘ ਸੀਨ ਅਤੇ ਡਾ: ਜੁਗਿੰਦਰ ਬਾਵਰਾ ਜਲੰਧਰ ਤੋਂ ਗਏ ਸਨ। ਆਸਾ ਦੀ ਵਾਰ ਵਿੱਚ ਵੀ ਰਾਗ ਸੂਹੀ, ਅਲਹੀਆ ਬਿਲਾਵਲ, ਦੇਸ, ਭੈਰਵ ਅਤੇ ਹੋਰ ਰਾਗਾਂ ਦੀਆਂ ਬੰਦਸ਼ਾਂ ਅਤੇ ਪੰਚਮ ਸਵਾਰੀ ਤਾਲ ਵਿੱਚ ਤਬਲਾ ਸੁਣ ਕੇ ਉਹ ਬਹੁਤ ਪ੍ਰਭਾਵਤ ਹੋਏ।

ਸਵੇਰੇ ਗਿਆਰਾਂ ਵਜੇ ਸੰਗੀਤ ਸਭਾ ਮੁੜ ਇਕੱਤ੍ਰਿਤ ਹੋਈ। ਇਸ ਵਿੱਚ ਸਮੂਹ ਸੰਗੀਤਕਾਰ ਹਾਜ਼ਰ ਸਨ। ਸ੍ਰੀ ਲਛਮਣ ਸਿੰਘ ਸੀਨ ਨੇ ਸਤਿਗੁਰੂ ਜੀ ਨੂੰ ਪੁੱਛਿਆ ਕਿ– ਪਿਛਲੀ ਵਾਰ ਮੈਂ ਆਇਆ ਸੀ ਤਾਂ ਸ਼ੁੱਧ ਮਲ੍ਹਾਰ ਬਾਰੇ ਪੁੱਛ ਰਹੇ ਸੀ, ਕੀ ਉਹ ਲੱਭ ਪਿਆ? ਸਤਿਗੁਰੂ ਜੀ ਨੇ ਬਾਲ ਕਲਾਕਾਰਾਂ ਨੂੰ ਮੰਚ ਤੇ ਬਿਠਾ ਦਿੱਤਾ। ਉਨ੍ਹਾਂ ਸ਼ੁੱਧ ਮਲ੍ਹਾਰ ਸਮੇਤ ਕਈ ਪ੍ਰਕਾਰ ਦੇ ਮਲ੍ਹਾਰ ਗਾ ਕੇ ਸੁਣਾ ਦਿੱਤੇ। ਅੱਜ ਮੁੱਖ ਤੌਰ ਤੇ ਰਾਜਨ ਮਿਸ਼ਰਾ ਜੀ ਦਾ ਗਾਣਾ ਹੋਣਾ ਸੀ। ਮਲ੍ਹਾਰ ਚਲਦਾ ਵੇਖ ਕੇ ਉਹਨਾਂ ਰਾਮਦਾਸੀ ਮਲ੍ਹਾਰ ਵਿੱਚ ਆਲਾਪ ਸ਼ੁਰੂ ਕੀਤਾ। ਭਰਪੂਰ ਅਨੰਦ ਆਇਆ। ਮਲ੍ਹਾਰ ਬਾਅਦ ਉਹਨਾਂ ਟੋਡੀ ਰਾਗ ਸ਼ੁਰੂ ਕੀਤਾ। ਅੱਧ ਵਿੱਚ ਜਾ ਕੇ ਕਹਿਣ ਲੱਗੇ–ਅੱਜ ਦਾ ਪ੍ਰੋਗਰਾਮ ਤਾਂ ਤਾਲੀਮ ਲੈਣ ਦਾ ਸੀ ਕਿ ਮੈਂ ਕੁੱਝ ਸੀਖੂੰਗਾ ਆਪ ਭੀ ਕ੍ਰਿਪਾ ਕੀਜੀਏ। ਹੁਣ ਸਤਿਗੁਰੂ ਜੀ ਵੀ ਟੋਡੀ ਵਿੱਚ ਗਾਇਨ ਕਰਨ ਲੱਗੇ। ਨਾਲ ਹੀ ਰਾਜਨ ਜੀ ਸਨ (ਸਾਜਨ ਵਾਪਸ ਚਲੇ ਗਏ ਸਨ)। ਉਸਤਾਦ ਊਧੋ ਖ਼ਾਂ ਦੁਆਰਾ ਸਿਖਾਈ ਤਲਵੰਡੀ ਘਰਾਣੇ ਦੀ ਬੰਦਸ਼ "ਕਰਮ ਕਰ ਜਬ ਸਭ ਬਨ ਆਏ। ਮੋਰੋ ਕਹਾ ਕਛੂ ਹੋਤ ਨਾਹੀ ਜੋ ਲਿਖਿਆ ਲਿਲਾਟ ਸੋ ਮੈਂ ਬਾਛੂੰ........" ਜਦੋਂ ਸ਼ੁਰੂ ਕੀਤੀ ਤਾਂ ਫ਼ਿਜ਼ਾ ਹੀ ਬਦਲ ਗਈ। ਹੁਣ ਵੱਖ ਵੱਖ ਰਾਗਾਂ ਵਿੱਚ ਅਤੇ ਤਾਲਾਂ ਵਿੱਚ ਬੰਦਸ਼ਾਂ ਦਾ ਉਚਾਰਨ ਹੋਇਆ। ਗਿਆਰਾਂ ਮਾਤਰਾ, ਦਸ ਮਾਤਰਾ, ਬਾਰਾਂ-ਚੌਦਾਂ-ਸੋਲਾਂ ਮਾਤਰਾ ਦੀਆਂ ਬੰਦਸ਼ਾਂ ਨਾਲ ਨਾਲ ਗਾ ਰਹੇ ਸਨ ਅਤੇ ਹੋਰ ਸੰਗੀਤਾਰਥੀ ਵੀ ਗਾ ਰਹੇ ਸਨ। ਬਹੁਤ ਅਦਭੁਤ ਸਮਾਂ ਬਣਿਆ।

ਸਮਾਂ ਪੰਜ ਵਜੇ ਇਕ ਹੋਰ ਵਿਸ਼ੇਸ਼ ਸਭਾ ਸੀ। ਇਸ ਵੇਲੇ ਮੀਂਹ ਠੱਕਾ ਬਿਜਲੀ ਦੀ ਗੜਗੜਾਹਟ ਸਭ ਕੁੱਝ ਸੀ, ਪਰ ਅੰਤ ਸ਼ਾਂਤੀ ਹੋ ਗਈ। ਅੱਜ ਪ੍ਰੋਗਰਾਮ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਿਰ ਵਿੱਚ ਸੀ। ਵਿੱਚੋਂ ਬਹੁਤ ਚੌਰਸ ਥਾਂ ਖਾਲੀ ਰੱਖ ਕੇ ਚਾਰੇ ਪਾਸੇ ਸੰਗਤ ਬੈਠੀ ਸੀ। ਅੱਜ ਰਾਜੇਂਦਰ ਗੰਗਾਨੀ ਦਾ ਨ੍ਰਿਤ ਹੋਇਆ। ਰਾਜੇਂਦਰ ਦੀ ਇਹ ਸਿਫਤ ਹੈ ਕਿ ਉਹਨਾਂ ਦੇ ਨਾਚ ਸਮੇਂ ਬਹੁਤ ਸੁਖਾਵਾਂ ਪ੍ਰਭਾਵ ਪੈਂਦਾ ਹੈ। ਉਹਨਾਂ ਦੇ ਚਿਹਰੇ ਤੇ ਇਕ ਮੁਸਕਾਨ ਸਦਾ ਬਿਖਰੀ ਰਹਿੰਦੀ ਹੈ ਅਤੇ ਉਹ ਨ੍ਰਿਤ ਬਹੁਤ ਸਹਿਜਤਾ ਅਤੇ ਵਿਸ਼ਵਾਸ ਨਾਲ ਕਰਦੇ ਹਨ। ਤਬਲੇ ਤੇ ਸੰਗਤ ਉਹਨਾਂ ਦੇ ਹੀ ਭਰਾ ਸ੍ਰੀ ਫਤਹਿ ਸਿੰਘ ਗੰਗਾਨੀ ਕਰ ਰਹੇ ਸਨ ਅਤੇ ਬੋਲਾਂ ਤੇ ਹਰੀਸ਼ ਗੰਗਾਨੀ। ਸੁਰਜੀਤ ਸਿੰਘ ਸਾਰੰਗੀ ਅਤੇ ਸੁਖਦੇਵ ਸਿੰਘ ਹਾਰਮੋਨੀਅਮ ਤੇ ਨਗਮਾ ਦੇ ਰਹੇ ਸਨ। ਰਾਜੇਂਦਰ ਹੋਰਾਂ ਦੇ ਨ੍ਰਿਤ ਵਾਸਤੇ ਬਹੁਤ ਖੁਲ੍ਹਾ ਮੁਲਾਇਮ ਫ਼ਰਸ਼ ਸੀ, ਇਸ ਵਾਸਤੇ ਉਹ ਖੁਲ੍ਹ ਕੇ ਨੱਚੇ। ਉਪਰੋਂ ਵਿਸ਼ੇਸ਼ ਰੌਸ਼ਨੀਆਂ ਦਾ ਪ੍ਰਬੰਧ ਅਤੇ ਗੂੰਜ ਰਹਿਤ ਵੱਡਾ ਹਾਲ ਸਭ ਕੁੱਝ ਹੀ ਵਧੀਆ ਅਤੇ ਸਾਤਵਿਕ ਸੰਗੀਤ ਨੂੰ ਹੁਲਾਰਾ ਦੇਣ ਵਾਲਾ ਸੀ। ਰਾਜੇਂਦਰ ਹੋਰਾਂ ਨ੍ਰਿਤ ਦੇ ਵੱਖ ਵੱਖ ਪਹਿਲੂਆਂ ਨੂੰ ਬਹੁਤ ਖੂਬੀ ਨਾਲ ਪੇਸ਼ ਕੀਤਾ। ਕਈ ਪ੍ਰਕਾਰ ਦੀਆਂ ਪਰਨਾਂ, ਆਮਦਾਂ, ਚੱਕਰਦਾਰ ਬੰਦਸ਼ਾਂ, ਤਿਹਾਈਆਂ ਨੂੰ ਉਹਨਾਂ ਪੈਰਾਂ ਰਾਹੀਂ ਪੇਸ਼ ਕੀਤਾ। ਨਗਮਾ ਤਿੰਨ ਤਾਲ ਵਿੱਚ ਅਤੇ ਤਿਹਾਈ ਝੱਪ ਤਾਲ ਦੀ ਐਸੀਆਂ ਜੁਗਤਾਂ ਵੀ ਦਰਸਾਈਆਂ। ਚਲਦੇ ਪ੍ਰੋਗਰਾਮ ਵਿੱਚ ਹੀ ਉਸਤਾਦ ਅੱਲਾ ਰੱਖਾ ਖ਼ਾਂ ਸਾਹਿਬ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਆਸਣ ਦੇ ਖੱਬੇ ਪਾਸੇ ਆ ਕੇ ਸੁਸ਼ੋਭਤ ਹੋ ਗਏ। ਪੰਡਤ ਰਾਜਨ ਮਿਸ਼ਰਾ ਜੀ, ਪ੍ਰੋ: ਲਛਮਨ ਸਿੰਘ ਸੀਨ, ਪ੍ਰੋ: ਵਰਿੰਦਰ ਕੁਮਾਰ, ਡਾ: ਜੁਗਿੰਦਰ ਬਾਵਰਾ, ਪੰਡਿਤ ਰਮਾਂ ਕਾਂਤ, ਸ੍ਰੀ ਯੋਗੇਸ਼ ਸ਼ਮਸੀ, ਹਜ਼ੂਰੀ ਰਾਗੀ ਸੰਤ ਖਜ਼ਾਨ ਸਿੰਘ, ਉਸਤਾਦ ਹਰਭਜਨ ਸਿੰਘ, ਸ. ਗੁਰਦਿਆਲ ਸਿੰਘ ਸਿਤਾਰਾਂ ਵਾਲੇ ਅਤੇ ਹੋਰ ਸੰਗੀਤ ਵਿਦਿਆਰਥੀ, ਸੰਗੀਤ ਪ੍ਰੇਮੀ ਇੱਥੇ ਹਾਜ਼ਰ ਸਨ। ਕੁਲ

ਸਭਾ ਗੁਣੀ ਜਨਾਂ ਦੀ ਹੀ ਸੀ। ਇਸ ਸਮੇਂ ਰਾਜਿੰਦਰ ਗੰਗਾਨੀ ਜੀ ਨੇ ਇਕ ਪਰਨ ਪੇਸ਼ ਕੀਤੀ ਜਿਸ ਦਾ ਨਾਮ ਸੀ ਰਾਜ ਪਰਨ, ਹਾਥੀ ਦੀ ਚਾਲ ਵਾਂਗ ਇਹ ਬੰਦਿਸ਼ ਸੀ। ਤਬਲੇ ਤੇ ਭਾਰੇ ਸਰੀਰ ਵਾਲੇ ਫਤਹਿ ਸਿੰਘ ਜੀ ਸਨ ਜੋ ਜ਼ੋਰਦਾਰ ਤਬਲਾ ਵਾਦਨ ਕਰ ਰਹੇ ਸਨ। ਕਰਨਾ ਰੱਬ ਦਾ ਇਸ ਸਮੇਂ ਉਹਨਾਂ ਡੁੱਗੀ ਤੇ ਹੱਥ ਮਾਰਿਆ ਕਿ ਡੁੱਗੀ ਦਾ ਪਰਦਾ ਫੱਟ ਗਿਆ। ਸਤਿਗੁਰੂ ਜੀ ਨੇ ਟਿੱਪਣੀ ਕੀਤੀ, ਗਜ (ਹਾਥੀ) ਕਾ ਵਜ਼ਨ ਜ਼ਿਆਦਾ ਹੈ। ਫਤਹਿ ਸਿੰਘ ਦਾ ਉੱਤਰ ਸੀ ਤਬਲੇ ਕੇ ਗਜ (ਉ-ਅੱਲਾ ਰੱਖਾ) ਜੋ ਬੈਠੇ ਹੈਂ।...... ਡੁੱਗੀ ਬਦਲ ਕੇ ਫੇਰ ਨ੍ਰਿਤ ਸ਼ੁਰੂ ਹੋਇਆ। ਪ੍ਰਸਿੱਧ ਤਬਲਾ ਪਖਾਵਜ ਵਾਦਕ ਕਦਊ ਸਿੰਘ ਦੀ ਇਕ ਪਰਨ ਨੂੰ ਪੈਰਾਂ ਦੀ ਥਿਰਕਣ ਰਾਹੀਂ ਪੇਸ਼ ਕੀਤਾ। ਪਖਾਵਜ ਦੀਆਂ ਤਿਹਾਈਆਂ ਅਤੇ ਕੁੱਝ ਹੋਰ ਪਰਨਾਂ ਦੀ ਪੇਸ਼ਕਾਰੀ ਬਾਅਦ ਘੁੰਗਰੂਆਂ ਦਾ ਬਹੁਤ ਸੂਖਮ ਕੰਮ ਵਿਖਾਇਆ। ਤਬਲੇ ਦੀ ਆਵਾਜ਼ ਵੀ ਮਧਮ ਤੋਂ ਅਤਿ ਮਧਮ ਅਤੇ ਘੁੰਗਰੂ ਵੀ ਘੱਟ ਤੋਂ ਘੱਟ ਜਿਵੇਂ ਅੰਤ ਤੇ ਇਕ ਘੁੰਗਰੂ ਹੀ ਬਹੁਤ ਧੀਮੀ ਸੁਰ ਵਿੱਚ ਵਜ ਰਿਹਾ ਹੋਵੇ। ਇਸ ਸਮੇਂ ਕੋਮਲਤਾ ਦਾ ਅੰਦਾਜ਼ ਕੁੱਝ ਇਵੇਂ ਸੀ ਜਿਵੇਂ ਕੰਨ ਵਿੱਚ ਸਰਗੋਸ਼ੀ ਕੀਤੀ ਜਾ ਰਹੀ ਹੋਵੇ, ਜਿਵੇਂ ਗ਼ਜ਼ਲ ਕਹੀ ਜਾ ਰਹੀ ਹੈ, ਜਿਵੇਂ ਖਾਮੋਸ਼ੀ ਹੀ ਸੰਗੀਤ ਹੋਵੇ। ਰਾਜੇਂਦਰ ਗੰਗਾਨੀ ਦਾ ਨਾਚ ਚਰਮ ਸੀਮਾ ਤੇ ਸਮਾਪਤ ਹੋਇਆ। ਭਰਵੀਂ ਦਾਦ ਗੁਣੀ ਜਨਾਂ ਪਾਸੋਂ ਮਿਲੀ। ਉਹਨਾਂ ਵੀ ਨ੍ਰਿਤ ਕਲਾ ਦੀਆਂ ਸਾਰੀਆਂ ਖੂਬੀਆਂ ਨੂੰ ਉਜਾਗਰ ਕਰ ਦਿੱਤਾ ਸੀ।

ਹੁਣ ਉਸਤਾਦ ਅੱਲਾ ਰੱਖਾ ਖ਼ਾਂ ਸਾਹਿਬ ਦਾ ਤਬਲਾ ਸੀ। ਮਜ਼ੇ ਦੀ ਗੱਲ ਇਹ ਸੀ ਕਿ ਸਟੇਜ ਤੋਂ ਕੋਈ ਅਨਾਊਸਮੈਂਟ ਨਹੀਂ ਸੀ ਹੋ ਰਹੀ ਅਤੇ ਨਾ ਕੋਈ ਸਟੇਜ ਸਕੱਤਰ ਸੀ। ਬਸ ਇਕ ਸਤਿਗੁਰੂ ਜੀ ਦਾ ਇਸ਼ਾਰਾ ਹੀ ਹੁੰਦਾ ਸੀ। ਪਰ ਕਲਾਕਾਰਾਂ ਦਾ ਨਾਮ ਤਾਂ ਦਰਸ਼ਕਾਂ ਦੇ ਦਿਲ ਵਿੱਚ ਵਸਿਆ ਸੀ। ਜਦੋਂ ਅੱਲਾ ਰੱਖਾ ਜੀ ਤਬਲਾ ਲੈ ਕੇ ਬੈਠੇ ਤਾਂ ਇਕ ਅਜੀਬ ਜਿਹੀ ਸੁਗੰਧ ਸਮੀਰ ਚਲ ਪਈ। ਉਹਨਾਂ ਦੇ ਨਾਲ ਹੀ ਉਹਨਾਂ ਦੇ ਪਰਮੁਖ ਸ਼ਾਗਿਰਦ ਫੁਲ ਵਰਗੇ ਕੋਮਲ ਲਗਦੇ ਨੌਜਵਾਨ ਯੋਗੇਸ਼ ਸ਼ਮਸੀ ਤਬਲਾ ਲੈ ਕੇ ਬੈਠ ਗਏ। ਉਸਤਾਦ ਅੱਲਾ ਰੱਖਾ ਖ਼ਾਂ ਸਾਹਿਬ ਦਾ ਇਹ ਯਾਦਗਾਰੀ ਤਬਲਾ ਵਾਦਨ ਸੀ। ਗੁਰੂਆਂ ਦੀ ਧਰਤੀ ਤੇ, ਸਤਿਗੁਰੂ ਜੀ ਦੇ ਸਨਮੁਖ ਅਤੇ ਸੰਗੀਤ ਜਾਣਕਾਰਾਂ ਦੀ ਭਰਪੂਰ ਸੰਗਤ ਵਿੱਚ। ਖ਼ਾਂ ਸਾਹਿਬ ਭੈਣੀ ਸਾਹਿਬ ਦੀ ਸੰਗੀਤ ਪ੍ਰੰਪਰਾ ਨੂੰ ਜਾਣਦੇ ਹਨ ਅਤੇ ਅਗੇ ਵੀ ਕਈ ਵਾਰ ਇਸ ਥਾਂ ਤੇ ਆ ਚੁੱਕੇ ਹਨ। ਉਹ ਸਤਿਗੁਰੂ ਜੀ ਦੀ ਸੁਰ ਤਾਲ ਲੈਅ ਦੀ ਜਾਣਕਾਰੀ ਤੋਂ ਵਾਕਿਫ਼ ਹਨ। ਇਸ ਵਾਸਤੇ ਉਹਨਾਂ ਨੇ ਜੋ ਤਾਲ ਚੁਣਿਆ ਉਹ ਆਮ ਤੌਰ ਤੇ ਤਬਲੇ ਦੀ ਸੋਲੋ ਆਈਟਮ ਵਿੱਚ ਸੁਣਨ ਨੂੰ ਨਹੀਂ ਮਿਲਦਾ। ਪਰ ਇੱਥੇ ਤਾਂ ਗੱਲ ਹੋਰ ਸੀ। ਇੱਥੇ ਤਾਂ ਸਿਖਰ ਦੀਆਂ ਬਾਤਾਂ ਹੋ ਰਹੀਆਂ ਸਨ। ਉਸਤਾਦ ਜੀ ਨੇ ਤਾਲ ਚੁਣਿਆ ਧਮਾਰ ਪੰਜਾਬੀ। ਚੌਦਾਂ ਮਾਤਰੀ ਤਾਲ ਜਿਹਨੂੰ ਸਮਝਣ ਵਾਲੇ ਸ਼ਾਇਦ ਹੁਣ ਸ੍ਰੀ ਭੈਣੀ ਸਾਹਿਬ ਵਿੱਚੋਂ ਹੀ ਮਿਲਣਗੇ। ਅਗੋਂ ਦੀ ਗੱਲ ਸ਼ਬਦਾਂ ਦੀ ਸ਼ਕਤੀ ਤੋਂ ਬਾਹਰ ਦੀ ਹੈ। ਇਹ ਉਸਤਾਦ ਅੱਲਾ ਰੱਖਾ ਦਾ ਹੀ ਕਮਾਲ ਹੈ ਕਿ ਤਬਲੇ ਤੇ ਹੱਥ ਰੱਖਦਿਆਂ ਹੀ ਵਾਹਵਾ ਲੈ ਜਾਂਦੇ ਹਨ। ਤਬਲੇ ਦੀ ਟੋਨ, ਵਾਦਨ ਦੀ ਸਫਾਈ ਅਤੇ ਬਾਰੀਕੀ ਸਭ ਕੁੱਝ ਮਨਮੋਹਕ ਸੀ। ਲੱਗਦਾ ਸੀ ਤਬਲਾ ਗਾ ਰਿਹਾ ਹੈ। ਖ਼ਾਂ ਸਾਹਿਬ ਆਰਾਮ ਨਾਲ ਤਬਲਾ ਵਜਾ ਰਹੇ ਸਨ ਪਰ ਉਹਨਾਂ ਦੇ ਸ਼ਾਗਿਰਦ ਰਾਜੇਸ਼ ਮਾਲਵੀਆ ਅਤੇ ਹੋਰ ਹੱਥਾਂ ਨਾਲ ਤਾਲ ਦੇ ਦੇ ਕੇ ਫਾਵੇ ਹੋ ਰਹੇ ਸਨ। ਕਿਉਂਕਿ ਧਮਾਰ ਦੀ ਚਾਲ ਮੁਸ਼ਕਿਲ ਹੁੰਦੀ ਹੈ ਅਤੇ ਖ਼ਾਂ ਸਾਹਿਬ ਲੈਅ ਕਾਰੀਆਂ ਵੀ ਟੇਢੀਆਂ ਕਰ ਰਹੇ ਸਨ। ਤਬਲੇ ਦਾ ਗਣਿਤ ਵੀ ਕੰਪਿਊਟਰੀ ਸੀ। ਖ਼ਾਂ ਸਾਹਿਬ ਨੂੰ ਸੰਪੂਰਨ ਸਹਿਯੋਗ ਦਿੱਤਾ ਯੋਗੇਸ਼ ਹੋਰਾਂ ਨੇ। ਜਿੰਨੇ ਉਹ ਵੇਖਣ ਨੂੰ ਕੋਮਲ ਲਗਦੇ ਹਨ (ਜਾਪਦਾ ਸੀ ਕਿ ਤਬਲੇ ਦੇ ਸਪਰਸ਼ ਨਾਲ ਉਂਗਲਾਂ ਤੇ ਰਗੜ ਪੈ ਜਾਵੇਗੀ) ਉਨਾ ਹੀ ਮਜ਼ਬੂਤੀ ਨਾਲ ਘੰਟਿਆਂ ਬੱਧੀ ਉਹ ਤਬਲਾ ਵਜਾ ਸਕਦੇ ਹਨ। ਨਾ ਯਕੀਨ ਕਰਨ ਵਾਲੀ ਗਤੀ ਵਿੱਚ ਉਹਨਾਂ ਤਬਲਾ ਵਾਦਨ ਕੀਤਾ। ਉਸਤਾਦ ਸ਼ਾਗਿਰਦ ਇਕ ਦੂਜੇ ਵਿੱਚ ਅਭੇਦ ਹੋਏ ਹੋਏ ਸਨ। ਧੁਰ ਹਿਰਦੇ ਨੂੰ ਅੰਦਰ ਤਕ ਝਕਝੋਰਦਾ ਰਸ ਅਤੇ ਅਨੰਦ ਦੀਆਂ ਸਿਖਰਾਂ ਛੋਂਹਦਾ ਇਹ ਦੈਵੀ ਸੰਗੀਤ ਕਾਰਜ ਸੰਪੂਰਨ ਹੋਇਆ। ਕਲਾਕਾਰ ਕਿਵੇਂ ਆਪਣੀ ਕਲਾ ਦੇ ਜਾਦੂ ਨਾਲ ਵਾਤਾਵਰਨ ਬਦਲ ਸਕਦਾ ਹੈ। ਆਪਣੀ ਕਲਾ ਦੇ ਜ਼ੋਰ ਉਹ ਮਨ ਵਿੱਚ ਕਿਵੇਂ ਪਰਿਵਰਤਨ ਲਿਆ ਸਕਦਾ ਹੈ ਅੱਜ ਪ੍ਰਤੱਖ ਦਿਸਦਾ ਸੀ। ਪੱਥਰ ਨੂੰ ਪਿਘਲਾ ਕੇ ਮੋਮ ਕਰ ਦੇਣਾ ਜਿਵੇਂ ਅਤਿਕਥਨੀ ਹੈ ਪਰ ਪੱਥਰ ਦਿਲਾਂ ਨੂੰ ਮੋਮ ਹੁੰਦਿਆਂ ਵੇਖ ਹੀ ਲਿਆ ਸੀ।

ਅੰਤ ਉਤੇ ਸਤਿਗੁਰੂ ਜੀ ਨੇ ਆਪਣੇ ਕਰ ਕਮਲਾਂ ਦੁਆਰਾ ਬਹੁਤ ਪਿਆਰ ਭਰੀ ਆਸ਼ੀਰਵਾਦ ਨਾਲ ਕਲਾਕਾਰਾਂ ਨੂੰ ਸਿਰੋਪੇ ਬਖਸ਼ਿਸ਼ ਕੀਤੇ। ਉਸਤਾਦ ਅੱਲਾ ਰੱਖਾ ਖ਼ਾਂ ਸਾਹਿਬ, ਪੰਡਿਤ ਰਾਜਨ ਮਿਸ਼ਰਾ, ਸ੍ਰੀ ਰਾਜੇਂਦਰ ਗੰਗਾਨੀ, ਹਰੀਸ਼ ਗੰਗਾਨੀ, ਫਤਹਿ ਸਿੰਘ ਗੰਗਾਨੀ, ਗੋਪਾਲ ਮਿਸ਼ਰਾ ਆਦਿ ਸਭ ਨੂੰ ਸਿਰੋਪੇ ਦਿੱਤੇ ਗਏ। ਇਕ ਵਿਸ਼ੇਸ਼ ਸਨਮਾਨ ਕੀਤਾ ਗਿਆ ਸ੍ਰੀ ਲਛਮਣ ਸਿੰਘ ਸੀਨ ਹੋਰਾਂ ਦਾ, ਪੰਜਾਬ ਦੇ ਪ੍ਰਸਿੱਧ ਕਲਾਕਾਰ ਅਤੇ ਉਸਤਾਦ ਹੋਣ ਨਾਤੇ।

ਸਤਿਗੁਰੂ ਜੀ ਨੇ ਲੇਖਕ ਨੂੰ ਦੱਸਿਆ ਕਿ ਥੋੜ੍ਹੇ ਸਮੇਂ ਬਾਅਦ ਹੀ ਬਿਰਜੂ ਮਹਾਰਾਜ ਦੇ ਨ੍ਰਿਤ ਦਾ ਪ੍ਰੋਗਰਾਮ ਹੋਵੇਗਾ। ਇਸ ਸਮੇਂ ਤਬਲੇ ਦੇ ਜਗਤ ਪਰਵਾਨਤ ਕਲਾਕਾਰ ਉਸਤਾਦ ਜ਼ਾਕਰ ਹੁਸੈਨ (ਸਪੁੱਤਰ ਉਸਤਾਦ ਅੱਲਾ ਰੱਖਾ) ਵੀ ਆਉਣਗੇ।

(ਵਰਿਆਮ ਅਕਤੂਬਰ 1995 ਵਿੱਚੋਂ)

# "ਮੈਂ ਤਾਂ ਤੁਹਾਨੂੰ ਧਰਮਰਾਜ ਤੋਂ ਖੋਹ ਕੇ ਲਿਆਈ ਆਂ।"



*-ਵਰਿਆਮ ਸਿੰਘ ਸੰਧੂ*

ਇਹ ਡਾ. ਵਰਿਆਮ ਸਿੰਘ ਸੰਧੂ ਦੁਆਰਾ ਲਿਖੀ ਗਈ ਕੋਈ ਕਹਾਣੀ ਨਹੀਂ, ਬਲਕਿ ਉਹਨਾਂ ਦੀ ਆਪ ਬੀਤੀ ਹੈ। ਅੱਤ ਦੀ ਗਰਮੀ, ਤੇਜ਼ ਬੁਖਾਰ, ਕਰਫਿਊ ਦੇ ਦਿਨ, ਕਰੋਨਾ ਦਾ ਡਰ ਆਦਿ ਵਿਸ਼ਮ ਸਥਿਤੀਆਂ ਦਾ ਵਰਨਣ ਕਰਦੇ ਹੋਏ ਲੇਖਕ ਨੇ ਇਸ ਔਖੀ ਘੜੀ ਵਿੱਚ ਆਪਣੀ ਪਤਨੀ ਦੁਆਰਾ ਕੀਤੀ ਸੇਵਾ ਸੰਭਾਲ ਦਾ ਜ਼ਿਕਰ ਕੀਤਾ ਹੈ। ਤੇਜ਼ ਬੁਖਾਰ, ਸ਼ਰੀਰਕ ਕਮਜ਼ੋਰੀ, ਕਰੋਨਾ ਹੋਣ ਦੇ ਫਿਕਰ ਨੇ ਜਿਥੇ ਉਹਨਾਂ ਨੂੰ ਚਿੰਤਤ ਕੀਤਾ ਹੈ, ਉੱਥੇ ਉਹਨਾਂ ਦੀ ਪਤਨੀ ਦੁਆਰਾ ਦਿੱਤੇ ਦਲਾਸੇ ਨੇ ਉਨ੍ਹਾਂ ਨੂੰ ਚੜ੍ਹਦੀ ਕਲਾ ਵਿੱਚ ਰੱਖਿਆ ਹੈ। ਪਤੀ ਦੀ ਸੇਵਾ ਕਰਨਾ ਪਤਨੀ ਆਪਣਾ ਫਰਜ਼ ਸਮਝਦੀ ਹੈ ਤੇ ਜੇਕਰ ਪਤੀ ਉਸ ਦੁਆਰਾ ਕੀਤੀ ਸੇਵਾ ਦੀ ਕਦਰ ਕਰਦਾ ਹੈ ਤਾਂ ਸੋਨੇ ਤੇ ਸੁਹਾਗੇ ਵਾਲੀ ਗੱਲ ਹੋ ਜਾਂਦੀ ਹੈ। ਇਸ ਲੇਖ ਵਿੱਚ ਇਸੇ ਸੇਵਾ, ਪ੍ਰੇਮ ਤੇ ਕਦਰਦਾਨੀ ਦੀ ਖ਼ੂਬਸੂਰਤ ਤਸਵੀਰ ਦਿਖਾਈ ਦਿੰਦੀ ਹੈ। *—ਸੰਪਾਦਕ*

ਕੁਝ ਮਹੀਨੇ ਪਹਿਲਾਂ ਗਾੜ੍ਹੀ ਕਾਲੀ ਹਨੇਰੀ ਵਾਂਗ ਕਰੋਨਾ ਦਾ ਹਮਲਾ ਹੋਇਆ ਤਾਂ ਇਕ ਵਾਰ ਤਾਂ ਸਾਰਾ ਕੁਝ ਹਨੇਰਾ ਤੇ ਧੂੜ ਭਰਿਆ ਲੱਗਣ ਲੱਗਾ। ਸਾਰੇ ਸੋਚਣ ਲੱਗੇ, ਹੁਣ ਕੀ ਬਣੂੰ? ਜੀਵਨ ਦੀ ਚਾਲ ਲੜਖੜਾ ਗਈ। ਕਰਫਿਊ ਲੱਗ ਗਏ। ਲੌਕ ਡਾਊਨ ਹੋ ਗਿਆ। ਪੈਰਾਂ ਨੂੰ ਜਿੰਦਰੇ ਲੱਗ ਗਏ ਜਾਪੇ।

ਹੁਣ ਤਾਂ ਇਸ ਮਾਹੌਲ ਨਾਲ ਜਿਊਣ ਦੀ ਆਦਤ ਜਿਹੀ ਬਣ ਗਈ ਹੈ। ਪਰ ਸ਼ੁਰੂ-ਸ਼ੁਰੂ ਵਿਚ ਤਾਂ ਇਸਨੇ ਜਨ-ਤਨ-ਮਨ ਦੀਆਂ 'ਜੜ੍ਹਾਂ' ਹੀ ਹਿਲਾ ਦਿੱਤੀਆਂ ਸਨ।

ਕਰੋਨਾਂ ਦੇ ਕਹਿਰੀ ਦੌਰ ਵਿਚ ਰਿਸ਼ਤਿਆਂ ਦੇ ਵੀ ਬੜੇ ਪੋਲ ਖੁੱਲ੍ਹੇ। ਅਸੀਂ ਵੇਖਿਆ ਕਿ ਕਰੋਨਾ ਨਾਲ ਮਰੇ ਆਪਣੇ ਕੁਝ ਨਿਗਦੇ ਜੀਆਂ ਦੀ ਦੇਹ ਦਾ ਸਸਕਾਰ ਕਰਨ ਲਈ ਉਹਨਾਂ ਦੇ ਧੀਆਂ-ਪੁੱਤਾਂ ਜਾਂ ਪਤੀ-ਪਤਨੀ ਤੱਕ ਨੇ ਵੀ ਅੱਗੇ ਆਉਣੋਂ ਇਨਕਾਰ ਕਰ ਦਿੱਤਾ। ਆਪਾਂ ਲੁਧਿਆਨੇ ਦੇ ਹਸਪਤਾਲ ਵਿਚ ਕਰੋਨਾਂ ਨਾਲ ਮਰੀ ਉਸ ਮਾਂ ਦੀ ਖਬਰ ਵੀ ਪੜ੍ਹੀ-ਸੁਣੀ ਜਦੋਂ ਉਹਦੇ ਧੀਆਂ-ਪੁੱਤਾਂ ਨੇ ਉਹਦੀ ਦੇਹ ਕੋਲ ਜਾਣ ਤੇ 'ਆਖਰੀ ਦਰਸ਼ਨ' ਕਰਨ ਤੋਂ ਵੀ ਸਿਹਤ ਕਰਮਚਾਰੀਆਂ ਨੂੰ ਟਕੇ ਵਰਗਾ ਜਵਾਬ ਦੇ ਦਿੱਤਾ ਤੇ ਆਪ ਉਹਦਾ ਸਸਕਾਰ ਕਰਨ ਤੋਂ ਵੀ ਸਿਰ ਫੇਰ ਦਿੱਤਾ। ਸਿਹਤ ਕਰਮਚਾਰੀ ਜਦ ਉਹਨਾਂ ਦੀ ਮਾਂ ਦਾ ਸਸਕਾਰ ਕਰ ਰਹੇ ਸਨ ਤਾਂ ਕੋਲ ਵੀ ਨਹੀਂ ਗਏ, ਸਗੋਂ ਦੂਰ ਕਾਰ ਵਿਚ ਬੈਠੇ ਮਾਂ ਦੇ ਬਲਦੇ ਸਿਵੇ ਨੂੰ ਵੇਖਦੇ ਰਹੇ। ਇੰਜ ਹੀ ਅੰਮ੍ਰਿਤਸਰ ਵਿਚ ਕਿਸੇ ਵੱਡੇ ਅਫਸਰ ਦੀ ਕਰੋਨਾਂ ਨਾਲ ਹੀ ਹਸਪਤਾਲ ਵਿਚ ਹੋਈ ਮੌਤ ਤੋਂ ਬਾਅਦ ਉਹਦੀ 'ਧਰਮ ਪਤਨੀ' ਨੇ ਵੀ ਆਪਣੇ 'ਸਵਾਮੀ' ਦੀ ਮ੍ਰਿਤਕ ਦੇਹ ਲੈਣ ਤੇ ਉਹਦਾ ਸਸਕਾਰ ਕਰਨ ਤੋਂ ਸਾਫ ਇਨਕਾਰ ਕਰ ਦਿੱਤਾ। ਜੇ ਉਸ ਮਾਂ ਤੇ ਇਸ ਪਤੀ ਦੀ ਮੌਤ ਆਮ ਹਾਲਾਤ ਵਿਚ ਹੋਈ ਹੁੰਦੀ ਤਾਂ ਇਹਨਾਂ ਦੇ ਵੈਣਾਂ ਨੇ ਧਰਤੀ ਤਾਂ ਕੀ, ਅਸਮਾਨ ਵੀ ਰੋਣ ਲਾ ਦੇਣਾ ਸੀ!

ਪੰਜਾਬ ਦੇ ਮਹਾਨ ਕੀਰਤਨੀਏ ਭਾਈ ਨਿਰਮਲ ਸਿੰਘ ਖਾਲਸਾ ਦੀ ਮ੍ਰਿਤਕ ਦੇਹ ਨੂੰ ਸਸਕਾਰਨ ਲਈ ਪਹਿਲਾਂ ਅੰਮ੍ਰਿਤਸਰ ਦੇ ਸਮਸਾਨ ਘਾਟ ਤੋਂ 'ਨਾਂਹ' ਹੋਈ ਅਤੇ ਬਾਅਦ ਵਿਚ ਵੇਰਕੇ ਦੇ ਸ਼ਮਸ਼ਾਨ ਘਾਟ ਵਿਚ ਜਿਵੇਂ ਉਹਨਾਂ ਦਾ ਸਸਕਾਰ ਕਰਨ ਦਾ 'ਵਿਰੋਧ' ਕੀਤਾ ਗਿਆ, ਇਸ ਤੋਂ ਸਮਾਜ ਦੇ ਲੋਕਾਂ ਦਾ ਕਰੋਨਾਂ ਦੀ ਲਾਗ ਤੋਂ ਭੈਅ ਤਾਂ ਦਿਸਦਾ ਹੀ ਹੈ ਪਰ ਨਾਲ ਹੀ ਆਪਣੇ-ਆਪ ਤੱਕ ਸਿਮਟ ਜਾਣ ਵਾਲੇ ਸਮਾਜਿਕ ਮੁੱਲਾਂ ਦੀ ਜਾਹਿਰਾ ਗਵਾਹੀ ਵੀ ਮਿਲ ਜਾਂਦੀ ਹੈ। ਜੇ ਸਮਾਜ ਨੂੰ ਵੀ ਪਰਿਵਾਰ ਮੰਨ ਲਿਆ ਜਾਵੇ ਤਾਂ ਭਾਈ ਨਿਰਮਲ ਸਿੰਘ ਖਾਲਸਾ ਵੀ ਸਾਡੇ ਪੰਜਾਬੀ ਪਰਿਵਾਰ ਦਾ ਬਹੁਤ ਨਿਗਦਾ ਤੇ ਪਿਆਰਾ ਜੀਅ ਸੀ।

ਉਂਜ ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਪਹਿਲੇ ਪੈਰੇ ਵਿਚ ਬਿਆਨ ਕੀਤੀਆਂ ਘਟਨਾਵਾਂ ਵਿਚੋਂ ਪਹਿਲੀ ਘਟਨਾ ਵਾਲੇ ਬੱਚਿਆਂ ਦੇ ਮਨ ਵਿਚ ਆਪਣੀ ਮਾਂ ਦੇ ਅਤੇ ਦੂਜੀ ਘਟਨਾ ਵਿਚਲੀ ਪਤਨੀ ਦੇ ਮਨ ਵਿਚ ਆਪਣੇ ਪਤੀ ਦੇ ਤੁਰ ਜਾਣ ਦਾ ਕੋਈ ਦੁੱਖ ਹੀ ਨਾ ਹੋਇਆ ਹੋਵੇ। ਉਹਨਾਂ ਦਾ ਮਨ ਪਤਾ ਨਹੀਂ ਕਿੰਨਾਂ ਕੁ ਰੋ ਰਿਹਾ ਹੋਵੇਗਾ! ਦੁੱਖ ਤਾਂ ਉਸ ਪਾਲਤੂ ਪਸ਼ੂ-ਪੰਛੀ ਦੀ ਮੌਤ ਦਾ ਵੀ ਡਾਢਾ ਹੁੰਦਾ ਹੈ, ਜਿਹੜਾ ਤੁਹਾਡੇ ਘਰ-ਪਰਿਵਾਰ ਦਾ ਹਿੱਸਾ ਬਣ ਕੇ ਕੁਝ ਸਮਾਂ ਤੁਹਾਡੇ ਨਾਲ ਰਿਹਾ ਹੁੰਦਾ ਹੈ; ਜਿਸ ਨਾਲ ਤੁਸੀਂ ਲਾਡ ਲਡਾਇਆ ਹੁੰਦਾ ਹੈ। ਪਰ ਇਸ ਵਰਤਾਰੇ ਨੇ ਇਹ ਸਾਬਤ ਕਰ ਦਿੱਤਾ ਕਿ ਕੋਈ ਤੁਹਾਡਾ ਕਿੰਨਾਂ ਵੀ ਪਿਆਰਾ ਕਿਉਂ ਨਾ ਹੋਵੇ, ਅੱਵਲ-ਆਖਰ ਤੁਹਾਨੂੰ ਆਪਣੀ ਹੀ ਜਾਨ ਪਿਆਰੀ ਹੁੰਦੀ ਹੈ। ਇਹਨਾਂ 'ਧੀਆਂ-ਪੁੱਤਾਂ' ਅਤੇ 'ਪਤਨੀ' ਨੂੰ ਵੀ ਆਪਣੀ ਜਾਨ ਪਿਆਰੀ ਹੋ ਗਈ। ਉਹ ਕਰੋਨਾ ਨਾਲ ਮਰੇ ਜੀਅ ਦੇ ਨੇੜੇ ਜਾ ਕੇ ਖੁਦ ਨੂੰ ਬੀਮਾਰੀ ਲਵਾ ਕੇ ਉਸ ਵਾਂਗ ਹੀ ਮਰਨ ਤੋਂ ਡਰ ਗਏ। ਸ਼ਾਇਦ ਸੋਚਦੇ ਹੋਣ; ਮਰਨ ਵਾਲਾ ਤਾਂ ਮਰ ਗਿਆ, ਹੁਣ ਤਾਂ ਸ਼ਰੀਰ ਨਿਰ੍ਹੀ ਮਿੱਟੀ ਹੈ; ਇਹਦੇ ਨਾਲ ਹੁਣ ਕਾਹਦਾ ਮੋਹ! ਉਹਦੇ ਨੇੜੇ ਜਾਣ ਨਾਲ, ਉਹਨੂੰ ਛੂਹਣ ਨਾਲ ਐਵੇਂ ਬੀਮਾਰੀ ਦੀ

ਜਦ ਵਿਚ ਕਿਉਂ ਆਉਣਾ ਹੋਇਆ! ਜਾਣ ਵਾਲੇ ਦੇ 'ਆਖਰੀ ਦਰਸ਼ਨ' ਕਰਨੇ, ਇਹ ਘੜੇ ਭੰਨਣੇ, ਚਿਤਾ ਨੂੰ ਆਪਣਿਆਂ ਨੇ ਲਾਂਬੂ ਲਾਉਣਾ; ਇਹ ਤਾਂ ਸਮਾਜ ਦੀਆਂ ਬਣਾਈਆਂ ਰਸਮਾਂ ਨੇ। ਰਸਮਾਂ ਨਿਭਾਉਂਦਿਆਂ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਪਾ ਲੈਣਾ ਕਿਧਰ ਦੀ 'ਅਕਲਮੰਦੀ' ਹੈ! ਅੱਗ ਤਾਂ ਸਿਹਤ ਕਰਮੀਆਂ ਨੇ ਵਿਖਾ ਹੀ ਦੇਣੀ ਹੈ। ਦੂਜੇ ਪਾਸੇ ਇਹ ਵੀ ਜਰੂਰੀ ਨਹੀਂ ਸੀ ਕਿ ਜੇ ਉਹ ਆਪ ਹੀ ਆਪਣੇ ਜੀਆਂ ਦਾ, ਸਿਹਤ ਕਰਮਚਾਰੀਆਂ ਦੇ ਨਾਲ ਹੋ ਕੇ ਸਸਕਾਰ ਕਰਦੇ ਤਾਂ ਉਹਨਾਂ ਨੂੰ ਕਰੋਨਾ ਹੋਣਾ ਨਿਸ਼ਚਿਤ ਸੀ। ਜਿਹੜੇ ਹੋਰਨਾਂ ਦੇ ਕਰੋਨਾ ਨਾਲ ਜੀਅ ਮਰ ਗਏ, ਉਹਨਾਂ ਨੇ ਵੀ ਤਾਂ ਆਪਣਿਆਂ ਦਾ ਸਸਕਾਰ ਆਪ ਹੀ ਕੀਤਾ ਪਰ ਉਹਨਾਂ ਨੂੰ ਤਾਂ ਕੁਝ ਨਾ ਹੋਇਆ!

ਇਸੇ ਹਵਾਲੇ ਨਾਲ ਅੱਜ ਆਪਣੀ ਗੱਲ ਕਰਨ ਲੱਗਾ ਹਾਂ।

ਮੇਰੀ ਪਤਨੀ ਸਾਡੇ ਦੋਵਾਂ ਜੀਆਂ ਦੇ ਰਿਸ਼ਤੇ ਬਾਰੇ ਸਦਾ ਇੰਜ ਆਖਦੀ ਹੈ, "ਲੜਨ ਰਾਤ ਆਵੇ, ਵਿਛੜਨ ਰਾਤ ਨਾ ਆਵੇ!"

ਉਹ ਰੋਜ ਸੋਸ਼ਲ ਮੀਡੀਆ 'ਤੇ ਬੱਚਿਆਂ ਵੱਲੋਂ ਦੁਰਕਾਰੇ ਹੋਏ ਬਜੁਰਗਾਂ ਦੀ ਹੁੰਦੀ ਦੁਰਗਤ ਦੀਆਂ ਕਹਾਣੀਆਂ ਵੇਖ ਸੁਣ ਕੇ ਸਦਾ ਹੀ ਇਹ ਵੀ ਆਖਦੀ ਰਹਿੰਦੀ ਏ,"ਮੈਂ ਤਾਂ ਰੱਬ ਅੱਗੇ ਸਦਾ ਅਰਦਾਸ ਕਰਦੀ ਆਂ ਕਿ ਜਦੋਂ ਮਰੀਏ, 'ਕੱਠੇ' ਈ ਮਰੀਏ। ਇਸ ਉਮਰੇ ਇਕ ਜਣੇ ਦੇ ਜਾਣ ਪਿੱਛੋਂ ਦੂਜੇ ਦਾ ਕੋਈ ਜੀਣਾ ਨਹੀਂ। ਜਿਹੜਾ ਵੀ ਪਿੱਛੇ ਰਹਿ ਗਿਆ, ਉਹਦਾ ਪਤਾ ਨਹੀਂ ਕੀ ਬਣੇਂ! ਤੁਰਦੀ ਜਾਨੇ ਤੁਰ ਜਾਈਏ, ਤਾਂ ਉਹੋ ਭਲਾ! ਕਿਸੇ ਦਾ ਅਜ੍ਹੀ ਨਾ ਹੋਣਾ ਪਵੇ!"

ਇਹ ਗੱਲ ਉਹਨੇ ਦਰਜਨਾਂ ਵਾਰ ਦੁਹਰਾਈ ਹੈ।

'ਕੱਠੇ ਮਰਨ' ਵਾਲੀ ਉਹਦੀ ਗੱਲ ਸੁਣ ਕੇ ਮੈਂ ਸਦਾ ਹੱਸ ਕੇ ਆਖਦਾਂ, "ਤੂੰ ਜਰੂਰ ਕਿਤੇ ਐਕਸੀਡੈਂਟ ਵਿਚ ਮਰਵਾਏਂਗੀ! 'ਕੱਠੇ ਤਾਂ ਇੰਜ ਹੀ ਮਰਿਆ ਜਾ ਸਕਦਾ ਹੈ!"

ਇਹ ਗੱਲ ਕਹਿੰਦਿਆਂ ਵੀ ਮੈਂ ਧੁਰ ਅੰਦਰੋਂ 'ਕੱਠੇ ਮਰਨ ਵਾਲੀ ਉਹਦੀ 'ਅਰਦਾਸ' ਦੇ ਹੱਕ ਵਿਚ ਕਦੀ ਵੀ ਵੋਟ ਨਹੀਂ ਪਾਉਂਦਾ। ਉਹਦਾ ਕਥਨ ਮੈਨੂੰ ਸਦਾ ਮੌਤ ਦੇ ਰੂਬਰੂ ਖੜ੍ਹਾ ਕਰ ਦਿੰਦਾ ਹੈ। ਪਰ ਸੱਚੀ ਗੱਲ ਤਾਂ ਇਹ ਹੈ ਕਿ ਮੈਂ ਮੌਤ ਵੱਲ 'ਵੇਖਣਾ' ਹੀ ਨਹੀਂ ਚਾਹੁੰਦਾ। 'ਜਿਊਣਾ ਝੂਠ ਤੇ ਮਰਨਾ ਸੱਚ' ਦੀ ਹਕੀਕਤ ਜਾਣਦਾ-ਸਮਝਦਾ ਹੋਇਆ ਵੀ ਕਬੂਤਰ ਵਾਂਗ ਅੱਖਾਂ ਮੀਟੀ ਰੱਖਣਾ ਚਾਹੁੰਦਾ ਹਾਂ।

ਪਿਛਲੇ ਦਿਨੀਂ ਲੱਗਾ ਕਿ 'ਕੱਠੇ ਮਰਨ ਵਾਲੀ ਉਹਦੀ ਗੱਲ ਸੱਚ ਹੋ ਚੱਲੀ ਸੀ।

ਅਜੇ ਇਕ ਦਿਨ ਪਹਿਲਾਂ ਹੀ ਢਾਈ ਮਹੀਨੇ ਬਾਅਦ ਲੌਕ-ਡਾਊਨ ਵਿਚ ਕੁਝ ਛੋਟ ਦਿੱਤੀ ਗਈ ਸੀ। ਰਾਤ ਦਾ ਕਰਫਿਊ ਭਾਵੇਂ ਜਾਰੀ ਸੀ ਪਰ ਸਵੇਰੇ ਪੰਜ ਵਜੇ ਤੋਂ ਰਾਤ ਨੌਂ ਵਜੇ ਤੱਕ ਕੁਝ ਦੁਕਾਨਾਂ ਖੋਲ੍ਹਣ ਦੀ ਆਗਿਆ ਮਿਲੀ ਸੀ। ਮੁੱਖ ਸੜਕ ਤੋਂ ਖੁੱਲ੍ਹਦੀ ਸਾਡੀ ਗਲੀ ਪੁਲਿਸ ਨੇ ਅੜਿੱਕੇ ਲਾ ਕੇ ਬੰਦ ਕੀਤੀ ਹੋਈ ਸੀ, ਹੁਣ ਖੋਲ੍ਹ ਦਿੱਤੀ ਗਈ ਸੀ।

ਕਰਫਿਊ ਦੇ ਦਿਨਾਂ ਵਿਚ ਨਾ ਕੋਈ ਕਿਸੇ ਕੋਲ ਆਉਂਦਾ ਸੀ ਨਾ ਜਾਂਦਾ ਸੀ। ਮੱਖਣ ਮਾਨ ਜਰੂਰ ਇਕ ਦਿਨ ਕਰਫਿਊ ਪਾਸ ਬਣਵਾ ਕੇ ਦੇਣ ਲਈ ਆਇਆ ਸੀ ਪਰ ਬੰਦ ਗਲੀ ਦੇ ਬਾਹਰੋਂ-ਬਾਹਰ ਸੜਕ ਉਤੇ ਹੀ ਪਲ ਦੀ ਪਲ ਮਿਲ ਕੇ ਚਲਾ ਗਿਆ ਸੀ। ਹੋਰ ਦੋ ਚਾਰ ਜਣਿਆਂ ਨੇ, ਜਿੰਨ੍ਹਾ ਕੋਲ ਕਰਫਿਊ ਪਾਸ ਸੀ, ਚਾਰ ਪੰਜ ਵਾਰ 'ਗਰੌਸਰੀ' ਲੈ ਕੇ ਦੇ ਜਾਣ ਬਾਰੇ ਫੋਨ 'ਤੇ ਪੁੱਛਿਆ ਸੀ। ਮੈਂ ਨਿਮਰਤਾ ਸਹਿਤ ਨਾਂਹ ਕਰ ਦਿੱਤੀ, ਕਿਉਂਕਿ 'ਗਰੌਸਰੀ' ਦੀ ਸਾਨੂੰ ਤੰਗੀ ਨਹੀਂ ਸੀ ਆਈ।

ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਲੌਕ ਡਾਊਨ ਲੱਗਦਿਆਂ ਹੀ ਮਹੀਨੇ ਕੁ ਦਾ ਸੌਦਾ ਪੁਆ ਲਿਆ ਸੀ ਤੇ ਬਾਅਦ ਵਿਚ ਵੀ ਸਾਨੂੰ ਕੋਈ ਬਹੁਤੀ ਦਿੱਕਤ ਨਹੀਂ ਸੀ ਆਈ। ਸਾਡੇ ਘਰ ਦੇ ਸਾਹਮਣਲੇ ਘਰ ਵਿਚ ਯੂ.ਪੀ. , ਬਿਹਾਰ ਤੋਂ ਆਇਆ ਇਕ ਲੜਕਾ 'ਛੋਟੂ' ਕਈ ਸਾਲਾਂ ਤੋਂ ਉਹਨਾਂ ਕੋਲ ਰਹਿ ਰਿਹਾ ਸੀ। ਹੁਣ ਤਾਂ ਗੱਭਰੂ ਹੋ ਗਿਆ ਸੀ। ਮੇਰੀ ਪਤਨੀ ਉਸਨੂੰ ਛੋਟੇ ਹੁੰਦੇ ਤੋਂ ਲਡਿਆਉਂਦੀ ਰਹੀ ਸੀ। ਕਦੀ ਕਦੀ ਪਿਆਰ ਨਾਲ ਉਹਦੇ ਹੱਥ 'ਤੇ ਕੁਝ ਧਰ ਵੀ ਦਿੰਦੀ। ਛੋਟੂ ਸਾਡੀ ਇੱਜਤ ਕਰਦਾ ਸੀ ਤੇ ਉਹਨੇ ਕਿਹਾ ਹੋਇਆ ਸੀ ਕਿ ਜਿਹੜੀ ਵੀ ਚੀਜ ਚਾਹੀਦੀ ਹੋਵੇ ਅਸੀਂ ਉਹਨੂੰ ਦੱਸ ਦਈਏ, ਉਹ ਚੋਰੀ-ਛਿਪੇ ਗਲੀ ਦੇ ਮੋੜ 'ਤੇ ਖੁੱਲ੍ਹਣ ਵਾਲੀਆਂ ਕਰਿਆਨੇ ਦੀਆਂ ਦੁਕਾਨਾਂ ਤੋਂ ਲਿਆ ਦਿਆ ਕਰੇਗਾ। ਮੇਰੀ ਪਤਨੀ ਲੋੜੀਂਦੇ ਸਮਾਨ ਦੀ ਲਿਸਟ ਬਣਾ ਕੇ ਹੇਠਲੇ ਵਿਹੜੇ ਵਿਚ ਪੈਸਿਆਂ ਸਮੇਤ ਸੁੱਟ ਦਿੰਦੀ। ਉਹ ਪੈਸੇ ਤੇ ਪਰਚੀ ਚੁੱਕ ਲਿਜਾਂਦਾ ਤੇ ਸੌਦਾ ਅਤੇ ਬਕਾਇਆ ਲਿਆ ਕੇ ਬਾਹਰਲੇ ਦਰਵਾਜੇ ਦੇ ਅੰਦਰਵਾਰ ਰੱਖ ਕੇ ਬੈੱਲ ਕਰ ਦਿੰਦਾ ਜਾਂ ਫੋਨ ਕਰ ਦਿੰਦਾ। ਸਬਜੀਆਂ ਤੇ ਫਲਾਂ ਵਾਲੇ ਵੀ ਕਿਸੇ ਪਾਸਿਉਂ ਰਾਹ ਬਣਾ ਕੇ ਗਲੀਆਂ ਵਿਚ ਆ ਜਾਂਦੇ ਸਨ। ਉਹਨਾਂ ਤੋਂ ਵੀ 'ਛੋਟੂ' ਫਲ ਸਬਜੀ ਲੈ ਕੇ ਅੰਦਰ ਰੱਖ ਦਿੰਦਾ। ਜੇ ਕਦੀ ਉਹ ਨਾ ਹੋਵੇ ਤਾਂ ਫਲ-ਸਬਜੀਆਂ ਵਾਲੇ ਵੀ, ਜਿਹੜੇ ਰੋਜ ਆਉਣ ਕਰ ਕੇ ਜਾਣੂ ਹੋ ਗਏ ਸਨ, ਬਾਹਰਲੇ ਦਰਵਾਜੇ ਅੱਗੇ ਆ ਕੇ ਆਵਾਜ਼ ਦੇ ਦਿੰਦੇ ਅਤੇ ਉਤੋਂ ਸੁੱਟੇ ਪੈਸੇ ਫੜ ਕੇ ਬਣਦਾ ਸਮਾਨ ਦਰਵਾਜੇ ਅੰਦਰ ਰੱਖ ਦਿੰਦੇ। ਪਤਨੀ ਥੱਲੇ ਜਾਂਦੀ ਤੇ ਸਮਾਨ ਦਾ ਇੱਕ-ਇੱਕ ਨਗ ਸਾਬਣ ਨਾਲ ਮਲ ਮਲ ਕੇ ਧੋਂਦੀ। 'ਕੱਲ੍ਹਾ-'ਕੱਲ੍ਹਾ ਟਮਾਟਰ, ਇੱਕ-ਇੱਕ ਆਲੂ, ਕੱਲ੍ਹੀ ਕੱਲ੍ਹੀ ਭਿੰਡੀ, ਕਰੇਲੇ, ਏਥੋਂ ਤੱਕ ਕਿ ਮਟਰ ਇਕ ਇਕ ਫਲੀ ਵੀ ਚੰਗੀ ਤਰ੍ਹਾਂ ਧੋਂਦੀ ਤੇ ਇੰਜ ਲਿਆਂਦਾ ਹੋਇਆ ਸਾਰਾ ਸਮਾਨ ਹੇਠਲੀ ਰਸੋਈ ਦੇ ਸੈਲਫ 'ਤੇ ਖਿਲਾਰ-ਵਿਛਾ ਕੇ, ਸੁੱਕਣ ਲਈ ਪੱਖਾ ਚਲਾ ਦਿੰਦੀ। ਅਗਲੇ ਦਿਨ ਹੀ ਉਹ ਸਮਾਨ ਉਤੇ ਆਉਂਦਾ। ਉਹ ਚਾਹੁੰਦੀ ਸੀ ਕਿ ਸਾਰਾ ਸਮਾਨ ਚੰਗੀ ਤਰ੍ਹਾਂ 'ਕਰੋਨਾ-ਮੁਕਤ' ਹੋ ਜਾਵੇ।

ਇੰਜ ਅਸੀਂ ਪੂਰੇ ਢਾਈ ਮਹੀਨੇ ਹੀ ਲਗਭਗ ਘਰ ਅੰਦਰ ਹੀ ਰਹੇ ਸਾਂ। ਮਸਾਂ ਦੋ-ਚਾਰ ਵਾਰ ਪਤਨੀ ਜਾਂ ਮੈਂ ਸਵੇਰੇ-ਸਵੇਰੇ ਗਲੀ ਦੇ ਮੋੜ ਤੱਕ ਦੁੱਧ ਲੈਣ ਗਏ ਸਾਂ। ਸਾਡਾ ਬਾਹਰ ਨਾ ਜਾਣ ਦਾ ਇਕ ਕਾਰਨ ਇਹ ਵੀ ਸੀ ਕਿ ਸਰਕਾਰ ਨੇ ਇਹ ਪਰਚਾਰ ਬੜੇ ਜ਼ੋਰ-ਸ਼ੋਰ ਨਾਲ ਕੀਤਾ ਸੀ ਕਿ ਪੰਜਾਬ ਵਿਚ ਕਰੋਨਾ ਦੀ ਬੀਮਾਰੀ ਫੈਲਣ ਦਾ ਕਾਰਨ ਬਾਹਰੋਂ ਆਏ ਐਨ ਆਰ ਆਈ ਹਨ। ਨਵੇਂ ਸ਼ਹਿਰ ਦੇ ਇਕ ਪਿੰਡ ਵਿਚ ਇਟਲੀ ਤੋਂ ਆਏ ਇਕ ਐਨ ਆਰ ਆਈ 'ਤੇ ਸਾਰਾ ਨਜ਼ਲਾ ਝਾੜ ਦਿੱਤਾ ਗਿਆ ਸੀ ਕਿ ਉਹ ਕਰੋਨਾ ਤੋਂ ਪੀੜਤ ਹੋਣ ਦੇ ਬਾਵਜੂਦ ਹੋਲੇ ਮਹੱਲੇ 'ਤੇ ਵੀ ਗਿਆ ਸੀ ਤੇ ਹੋਰ ਵੀ ਰਿਸ਼ਤੇਦਾਰਾਂ ਨੂੰ ਮਿਲਦਾ ਤੇ ਬੀਮਾਰੀ ਫੈਲਾਉਂਦਾ ਰਿਹਾ ਸੀ। ਸਰਕਾਰ ਨੇ ਇਕ ਨਿਸ਼ਚਿਤ ਮਿਤੀ ਤੋਂ ਬਾਅਦ ਬਾਹਰਲੇ ਮੁਲਕਾਂ ਤੋਂ ਪੰਜਾਬ ਆਉਣ ਵਾਲੇ ਲੋਕਾਂ ਨੂੰ ਕਿਹਾ ਸੀ ਕਿ ਦੱਸੇ ਨੰਬਰ 'ਤੇ ਫੋਨ ਕਰ ਕੇ ਆਪਣੇ ਆਉਣ ਦੀ ਤਰੀਕ ਦੱਸਣ ਤਾਕਿ ਉਹਨਾਂ ਤੋਂ ਇਹਤਿਆਤ ਵਰਤੀ ਜਾ ਸਕੇ। ਅਸੀਂ ਤਾਂ ਦੱਸੀ ਤਰੀਕ ਤੋਂ ਕਿਤੇ ਪਹਿਲਾਂ, ਨਵੰਬਰ ਵਿਚ, ਭਾਰਤ ਆਏ ਸਾਂ। ਸੋ ਸਰਕਾਰ ਨੂੰ ਸੂਚਿਤ ਕਰਨ ਵਾਲੀ ਤਰੀਕ ਦੀ ਜਦ ਵਿਚ ਨਹੀਂ ਸਾਂ ਆਉਂਦੇ ਤਦ ਵੀ ਮੈਂ ਫੋਨ ਕਰ ਕੇ ਪੁਲਿਸ ਦੇ ਦਫਤਰ ਆਪਣੇ ਬਾਹਰੋਂ ਆਉਣ ਬਾਰੇ ਦੱਸਿਆ। ਅਗਲੇ ਨੇ ਭਾਰਤ ਆਉਣ ਦੀ ਤਰੀਕ ਪੁੱਛੀ ਤੇ ਮੇਰਾ ਜਵਾਬ ਸੁਣ ਕੇ ਸਾਥੀ ਨਾਲ ਸਲਾਹ-ਮਸ਼ਵਰਾ ਕਰ ਕੇ ਕਹਿੰਦਾ, "ਨਹੀਂ, ਤੁਹਾਨੂੰ ਨਾਂ ਰਜਿਸਟਰ ਕਰਾਉਣ ਦੀ ਕੋਈ ਲੋੜ ਨਹੀਂ। ਤੁਸੀਂ ਪਹਿਲਾਂ ਦੇ ਆਏ ਹੋਏ ਓ।"

ਲੌਕ ਡਾਊਨ ਦੇ ਪਹਿਲੇ ਦਿਨਾਂ ਵਿਚ ਸਵੇਰੇ ਪਤਨੀ ਦੁੱਧ ਲੈਣ ਦੁਕਾਨ 'ਤੇ ਗਈ। ਵਾਪਸ ਆਈ ਤਾਂ ਉਹਦਾ ਚਿਹਰਾ ਉਤਰਿਆ ਹੋਇਆ ਸੀ। ਮੈਂ ਕਾਰਨ ਪੁੱਛਿਆ। ਸਾਡੀ ਗਲੀ ਦੇ ਮੋੜ 'ਤੇ ਕਰਿਆਨੇ ਦੀਆਂ ਦੋ ਦੁਕਾਨਾਂ ਆਹਮੋ-ਸਾਹਮਣੇ ਹਨ। ਦੋਵਾਂ ਵਿਚਕਾਰ ਛੋਟੀ ਬਾਰਾਂਦਰੀ ਤੋਂ ਆਉਂਦੀ ਤੇ ਸਾਡੀਆਂ ਕਾਲੋਨੀਆਂ ਵਿਚੋਂ ਅਰਬਨ ਅਸਟੇਟ ਨੂੰ ਜਾਂਦੀ ਸੜਕ ਪੈਂਦੀ ਹੈ। ਆਮ ਹਾਲਤ ਵਿਚ ਸੜਕ 'ਤੇ ਕਾਰਾਂ, ਮੋਟਰ-ਸਾਈਕਲ, ਸਕੂਟਰ ਆਮ ਗੁਜਰਦੇ ਰਹਿੰਦੇ ਹੋਣ ਕਰ ਕੇ ਅਸੀਂ ਸੜਕ ਦੇ ਆਪਣੇ ਪਾਸੇ ਪੈਂਦੀ ਦੁਕਾਨ ਤੋਂ ਹੀ ਸੌਦਾ-ਪੱਤਾ ਲੈਂਦੇ ਹਾਂ। ਹਾਲਾਂ ਕਿ ਸੜਕੋਂ ਪਾਰਲੀ ਸੜਕ ਵਾਲਾ ਦੁਕਾਨਦਾਰ ਚੋਹਲਾ ਸਾਹਿਬ ਤੋਂ ਹੋਣ ਕਰ ਕੇ ਸਾਡੇ ਨਾਲ 'ਮਝੈਲ' ਹੋਣ ਦੀ ਸਾਂਝ ਵੀ ਜੋੜਦਾ ਸੀ। ਪਰ ਅਸੀਂ ਆਪਣੀ ਸਹੂਲਤ ਕਰ ਕੇ ਆਪਣੇ ਪਾਸੇ ਪੈਂਦੇ ਪਹਾੜੀਏ ਜੱਗੂ ਦੀ ਦੁਕਾਨ ਤੋਂ ਹੀ ਸੌਦਾ ਲੈਂਦੇ ਆ ਰਹੇ ਸਾਂ। ਕਦੀ ਕਦੀ ਜੱਗੂ ਦੀ ਦੁਕਾਨ ਬੰਦ ਹੁੰਦੀ ਜਾਂ ਓਥੇ ਕੋਈ ਸੌਦਾ ਨਾ ਮਿਲਦਾ ਤਾਂ ਦੂਜੀ ਦੁਕਾਨ 'ਤੇ ਵੀ ਚਲੇ ਜਾਂਦੇ। ਅੰਦਰੋਂ ਸਾਡੇ ਮਝੈਲ ਭਰਾ ਨੂੰ ਤਕਲੀਫ ਸੀ ਕਿ ਅਸੀਂ ਉਹਦੇ ਕੋਲੋਂ ਸੌਦਾ-ਪੱਤਾ ਕਿਉਂ ਨਹੀਂ ਲੈਂਦੇ। ਅੱਜ ਜਦੋਂ ਮੇਰੀ ਪਤਨੀ ਜੱਗੂ ਕੋਲੋਂ ਦੁੱਧ ਦੇ ਪੈਕਟ ਫੜ ਕੇ ਦੁਕਾਨ ਤੋਂ ਉਤਰੀ ਤਾਂ ਆਪਣੇ ਮਨ ਦੀ ਕਿੜ ਕੱਢਣ ਲਈ ਮਝੈਲ ਦੁਕਾਨਦਾਰ ਉਚੇਚੇ ਤੌਰ ਤੇ ਮੇਰੀ ਪਤਨੀ ਵੱਲ ਆਉਂਦਾ ਹੋਇਆ, ਆਪਣੀ ਤੇ ਜੱਗੂ ਦੀ ਦੁਕਾਨ 'ਤੇ ਲਾਈਨ ਲਾ ਕੇ ਵਾਰੀ ਦੀ ਉਡੀਕ ਕਰਦੇ ਗਾਹਕਾਂ ਨੂੰ ਸੁਣਾ ਕੇ ਕਹਿੰਦਾ, "ਆਂਟੀ! ਤੁਸੀਂ ਬਾਹਰੋਂ ਆਏ ਜੇ। ਆਪਣਾ ਨਾਂ ਰਜਿਸਟਰ ਕਰਾਇਆ ਜੇ ਕਿ ਨਹੀਂ?"

ਉਹਨੂੰ ਤਾਂ ਉਹ ਜਵਾਬ ਦੇ ਆਈ ਸੀ ਕਿ ਅਸੀਂ ਤਾਂ ਬਹੁਤ ਪਹਿਲਾਂ ਤੋਂ ਆਏ ਹੋਏ ਹਾਂ ਤੇ ਤੈਨੂੰ ਇਸ ਗੱਲ ਦਾ ਪਤਾ ਵੀ ਹੈ, ਪਰ ਉਹਦੇ ਵਿਹਾਰ ਤੋਂ ਉਹਦਾ ਮਨ ਉਦਾਸ ਹੋ ਗਿਆ ਸੀ।

ਦੁੱਧ ਤਾਂ ਰੋਜ ਚਾਹੀਦਾ ਸੀ। ਅਗਲੇ ਦਿਨ ਉਹ ਕਹਿੰਦੀ ਕਿ ਮੈਂ ਤਾਂ ਨਹੀਂ ਲੈਣ ਜਾਂਦੀ। ਜਦ ਮੈਂ ਗਿਆ ਤੇ ਜੱਗੂ ਕੋਲੋਂ ਦੁੱਧ ਮੰਗਿਆ ਤਾਂ ਉਹਨੇ ਕੰਬਦੇ ਹੱਥਾਂ ਨਾਲ ਦੁੱਧ ਵਾਲੇ ਪੈਕਟਾਂ ਦਾ ਲਿਫਾਫਾ ਮੈਨੂੰ ਫੜਾਉਣ ਦੀ ਥਾਂ ਕਾਊਂਟਰ 'ਤੇ ਰੱਖ ਦਿੱਤਾ ਤੇ ਆਪ ਕਾਹਲੀ ਨਾਲ ਪਿੱਛੇ ਹਟ ਗਿਆ, ਜਿਵੇਂ ਓਥੇ ਖਲੋਤਾ ਰਹਿੰਦਾ ਤਾਂ ਮੈਨੂੰ ਲੱਗੀ ਅੱਗ ਲਪਕ ਕੇ ਉਹਨੂੰ ਜਾ ਲੱਗਣੀ ਸੀ। ਓਸੇ ਦਿਨ ਘਰ ਨੂੰ ਮੁੜਦਿਆਂ ਅੱਗੋਂ ਛੋਟੂ ਟੱਕਰ ਗਿਆ ਤੇ ਕਹਿੰਦਾ, "ਅੰਕਲ ਕੋਈ ਵੀ ਸਮਾਨ ਮੰਗਾਉਣਾ ਹੋਵੇ, ਮੈਨੂੰ ਫੋਨ ਕਰ ਦਿਆ ਕਰੋ। ਮੈਂ ਲਿਆ ਕੇ ਫੜਾ ਜਾਇਆ ਕਰਾਂਗਾ।"

ਤੇ ਅਗਲੇ ਦਿਨਾਂ ਵਿਚ ਛੋਟੂ ਨੇ ਸਾਡਾ ਬਾਹਰ ਨਿਕਲਣ ਦੇ ਝੰਜਟ ਤੋਂ ਛੁਟਕਾਰਾ ਕਰਾ ਦਿੱਤਾ।

ਸੋ ਇਹਨਾਂ ਦਿਨਾਂ ਵਿਚ ਕਿਸੇ ਆਪਣੇ ਨਾਲ ਆਹਮੋ-ਸਾਹਮਣਾ ਸੰਪਰਕ ਨਹੀਂ ਸੀ ਹੋਇਆ। ਸਵੇਰੇ ਪਤਨੀ ਤਾਂ ਰੋਜ-ਮੱਰਾ ਦੇ ਕੰਮ ਵਿਚ ਲੱਗੀ ਰਹਿੰਦੀ। ਉਹਨੇ ਹੇਠਲੇ ਵਿਹੜੇ ਅਤੇ ਉਤਲੇ ਟੈਰਸ 'ਤੇ ਗਮਲਿਆਂ ਵਿਚ ਕੁਝ ਸਬਜੀਆਂ ਤੇ ਫੁੱਲ-ਬੂਟੇ ਵੀ ਲਾਏ ਹੋਏ ਸਨ। ਉਹ ਖਿੜੇ ਫੁੱਲਾਂ ਨੂੰ ਵੇਖ ਕੇ ਬੱਚਿਆਂ ਵਾਂਗ ਖੁਸ਼ ਹੁੰਦੀ। ਉਹਨਾਂ ਦੀਆਂ ਫੋਟੋਆਂ ਖਿੱਚ ਕੇ ਆਪਣੀਆਂ ਧੀਆਂ ਨੂੰ ਘੱਲਦੀ। ਗਰਮੀ ਤੋਂ ਬਚਾਉਣ ਲਈ ਕਦੀ ਉਹਨਾਂ ਨੂੰ ਛਾਵੇਂ ਕਰਦੀ, ਕਦੀ ਲੋੜ ਪੈਣ 'ਤੇ ਧੁੱਪੇ ਧਰਦੀ। ਮੈਂ ਬਾਹਰਲੇ ਟੈਰੇਸ ਅਤੇ ਹੇਠਲੇ ਹਿੱਸੇ ਦੇ ਬਾਹਰਲੇ ਫਰਸ਼ਾਂ ਨੂੰ ਪਾਈਪ ਲਾ ਕੇ ਪਾਣੀ ਨਾਲ ਧੋਂਦਾ ਤੇ ਵਾਈਪਰ ਨਾਲ ਪਾਣੀ ਸਾਫ ਕਰ ਦਿੰਦਾ। ਮੇਰਾ ਕੰਮ ਸੌਖਾ ਸੀ। ਫਰਸ਼ਾਂ ਤੇ ਨਵੀਆਂ ਟਾਈਲਾਂ ਲੱਗੀਆਂ ਹੋਣ ਕਰ ਕੇ ਪਾਣੀ ਆਪਣੇ ਆਪ ਹੀ ਅੱਗੇ ਵਗ ਜਾਂਦਾ। ਰਹਿੰਦਾ ਵਾਈਪਰ ਨਾਲ ਸਾਫ ਹੋ ਜਾਂਦਾ। ਕਦੀ ਕਦੀ ਬੂਟਿਆਂ ਨੂੰ ਵੀ ਪਾਣੀ ਦੇ ਦਿੰਦਾ। ਬਾਅਦ ਵਿਚ ਮੈਂ ਘੰਟੇ ਕੁ ਲਈ ਯੋਗਾ ਤੇ ਕਸਰਤ ਕਰ ਲੈਂਦਾ। ਸ਼ਾਮ ਨੂੰ ਦੋਵੇਂ ਜੀਅ ਉਤਲੀ ਛੱਤ 'ਤੇ ਜਾ ਕੇ ਘੰਟੇ ਕੁ ਲਈ ਸੈਰ ਕਰਦੇ। ਸੁੰਨ ਹੋਈਆਂ ਸੜਕਾਂ ਵੇਖਦੇ ਰਹਿੰਦੇ। ਹੋਰ ਲੋਕ ਵੀ ਆਪਣੀਆਂ ਛੱਤਾਂ 'ਤੇ ਸੈਰ ਕਰਦੇ ਦਿਖਾਈ ਦਿੰਦੇ। ਹਵਾ ਬੜੀ ਸਾਫ ਹੁੰਦੀ। ਵਾਤਾਵਰਣ ਸ਼ੁੱਧ ਹੋ ਗਿਆ ਸੀ।

ਏਨੇ ਸ਼ੁੱਧ ਵਾਤਾਵਰਣ ਤੇ ਆਪਣੇ ਵੱਲੋਂ ਏਨੀ ਸਾਵਧਾਨੀ ਵਰਤਣ ਦੇ ਬਾਵਜੂਦ ਪਤਾ ਨਹੀਂ ਕੀ ਹੋਇਆ!

੯ ਜੂਨ ਦੀ ਰਾਤ ਸੀ। ਮੇਰਾ ਪਿੰਡਾ ਭਖਣ ਲੱਗਾ। ਅਚਨਚੇਤ ਏਨੇ ਜੋਰ ਦਾ ਪਿਸ਼ਾਬ ਆਇਆ ਕਿ ਵਾਸ਼ਰੂਮ ਤੱਕ ਜਾਣ

ਤੇ ਸੀਟ 'ਤੇ ਬਹਿਣ ਤੱਕ ਪਿਸ਼ਾਬ ਮਸਾਂ ਹੀ ਰੋਕ ਸਕਿਆ। ਜੇ ਪੰਜ ਸਕਿੰਟ ਵੀ ਦੇਰ ਹੋ ਜਾਂਦੀ ਤਾਂ ਵਿਚੇ ਨਿਕਲ ਜਾਣਾ ਸੀ।

ਬੁਖਾਰ ਤੇਜ ਹੋਣ ਲੱਗਾ ਤੇ ਥੋੜ੍ਹੇ-ਥੋੜ੍ਹੇ ਚਿਰ ਬਾਅਦ ਪਿਸ਼ਾਬ ਦੀ ਤੇਜ ਹਾਜਤ ਹੋਣ ਲੱਗੀ। ਬੁਖਾਰ ਨਾਲ ਪਿੰਡਾ ਬਲਣ ਲੱਗਾ। ਮੇਰੀ ਬੁਰੀ ਹਾਲਤ। ਕਨੇਡਾ ਤੋਂ ਲਿਆਂਦੀ 'ਟਾਇਨਾਲ' ਦੀਆਂ ਗੋਲੀਆਂ ਵੀ ਲੋੜੀਂਦੇ ਵਕਫੇ ਬਾਅਦ ਲੈਂਦਾ ਰਿਹਾ। ਪਰ ਕੋਈ ਫਰਕ ਨਾ ਪਿਆ। ਪਤਨੀ ਸਾਰੀ ਰਾਤ ਜਾਗ ਕੇ ਮੇਰੇ ਪਿੰਡੇ ਅਤੇ ਮੱਥੇ 'ਤੇ ਠੰਢੇ ਪਾਣੀ ਦੀਆਂ ਪੱਟੀਆਂ ਰੱਖਦੀ ਰਹੀ। ਮੈਂ ਸਮਝਿਆ ਕਰੋਨਾ ਆ ਗਿਆ। ਉਹਨੂੰ ਤਾਂ ਨਾ ਕਿਹਾ ਪਰ ਮਨ ਵਿਚ ਆਇਆ ਕਿ ਲਓ ਹੁਣ 'ਕੱਠੇ ਮਰਨ' ਵਾਲੀ ਇਹਦੇ ਮਨ ਦੀ ਮੁਰਾਦ ਪੂਰੀ ਹੋਣ ਦਾ ਮੌਕਾ ਆ ਗਿਆ!

ਅੱਧੀ ਕੁ ਰਾਤ ਤੋਂ ਬਾਅਦ ਮੈਂ ਅੱਧੇ ਕੁ ਮਨ ਨਾਲ ਕਿਹਾ ਵੀ, "ਤੂੰ ਮੇਰੇ ਕੋਲ ਨਾ ਪੈ। ਦੂਜੇ ਕਮਰੇ ਵਿਚ ਜਾ ਪੈ। ਪਤਾ ਨਹੀਂ ਕੀ ਹੈ, ਇਹ ਬਿਮਾਰੀ! ਕਿਤੇ"

"ਕਿਤੇ ਕੀ? ਹੱਦ ਹੋ ਗਈ ਤੁਹਾਡੇ ਵਾਲੀ! ਤੁਹਾਨੂੰ ਛੱਡ ਕੇ ਕਿੱਥੇ ਜਾਣਾ ਮੈਂ!"

ਉਹ ਮੇਰਾ ਸਿਰ ਘੁੱਟਣ ਲੱਗੀ।

ਅਚਨਚੇਤ ਜੋਰ ਦਾ ਕਾਂਬਾ ਛਿੜਿਆ। ਸਾਰਾ ਸ਼ਰੀਰ ਹਿੱਲਣ ਲੱਗਾ। ਜਿਵੇਂ ਜਿਸਮ ਵਿਚ ਭੁਚਾਲ ਆ ਗਿਆ ਹੋਵੇ! ਚਾਰ-ਪੰਜ ਮਿੰਟ ਬਾਅਦ ਕਾਂਬਾ ਥੋੜ੍ਹਾ ਮੱਠਾ ਹੋਇਆ ਤਾਂ ਪਤਨੀ ਨੇ ਥਰਮਾਮੀਟਰ ਲਾ ਕੇ ਬੁਖਾਰ ਵੇਖਿਆ। ਇਕ ਸੌ ਤਿੰਨ।

ਘਰ ਵਿਚ ਦੋਵੇਂ ਜੀਅ। ਕਿੱਥੇ ਜਾਈਏ, ਕੀ ਕਰੀਏ। ਲੌਕ-ਡਾਊਨ ਤਾਂ ਸੌਦੇ-ਪੱਤੇ ਲੈਣ ਲਈ ਖੁੱਲ੍ਹਿਆ ਸੀ। ਰਾਤ ਦਾ ਕਰਫਿਊ ਜਾਰੀ ਸੀ। ਕੋਈ ਕਿਤੇ ਲੈ ਕੇ ਜਾਣ ਵਾਲਾ ਵੀ ਨਹੀਂ ਸੀ।

ਦਿਨ ਚੜ੍ਹਨ ਤੱਕ ਨਾਲ ਪਿਸ਼ਾਬ ਦੀ ਸਮੱਸਿਆ ਵੀ ਉਂਜ ਹੀ। ਵਾਰ ਵਾਰ ਵਾਸ਼ਰੂਮ ਜਾਣਾ ਪੈਂਦਾ।

ਮੈਂ ਅੱਧ-ਬੇਸੁਰਤੀ ਦੇ ਆਲਮ ਵਿਚ। ਏਸੇ ਹਾਲਤ ਵਿਚ ਦਿਨ ਚੜ੍ਹ ਗਿਆ।

ਹੁਣ ਕੀ ਕੀਤਾ ਜਾਵੇ! ਕਰੋਨਾ ਕਰ ਕੇ ਡਾਕਟਰਾਂ ਦਾ ਮਿਲਣਾ ਵੀ ਮੁਸ਼ਕਲ। ਮੈਂ ਆਪਣੇ ਫੈਮਲੀ ਡਾਕਟਰ ਦਰਸ਼ਨ ਸਿੰਘ ਨੂੰ ਫੋਨ ਕੀਤਾ ਤੇ ਆਪਣੀ ਸਮੱਸਿਆ ਦੱਸ ਕੇ ਕਿਹਾ, "ਡਾ ਸਾਹਿਬ! ਤੁਸੀਂ ਕਲਿਨਿਕ 'ਤੇ ਮਿਲ ਸਕਦੇ ਓ? ਮੈਂ ਇਸ ਕਰ ਕੇ ਨਹੀਂ ਆ ਰਿਹਾ ਕਿ ਕਿਤੇ ਕਰੋਨਾ ਨਾ ਹੋਵੇ। ਆਪਣੀ ਪਤਨੀ ਨੂੰ ਭੇਜ ਰਿਹਾਂ। ਇਹਨੂੰ ਕੋਈ ਦਵਾਈ ਦੇ ਕੇ ਸਮਝਾ ਦੇਣਾ।"

ਡਾਕਟਰ ਦਾ ਜਵਾਬ ਸੀ, "ਨਹੀਂ, ਇਹ ਕਰੋਨਾ ਨਹੀਂ। ਤੁਹਾਨੂੰ ਆਪ ਆਉਣਾ ਪਵੇਗਾ। ਟੈਸਟ ਕਰਨੇ ਪੈਣੇ ਨੇ। ਮੈਂ ਗਿਆਰਾਂ ਵਜੇ ਤੱਕ ਏਥੇ ਆਂ।"

ਸ਼ਰੀਰ ਸਾਥ ਤਾਂ ਨਹੀਂ ਸੀ ਦੇ ਰਿਹਾ, ਪਰ ਔਖੇ-ਸੌਖੇ ਹੋ ਕੇ ਕਾਰ ਬਾਹਰ ਕੱਢੀ। ਹੌਲੀ ਹੌਲੀ ਚਲਾ ਕੇ ਡਾਕਟਰ ਕੋਲ ਪਹੁੰਚੇ। ਉਹਨੇ ਗੁਰਦਿਆਂ ਤੇ ਪਹਿਲਾਂ ਹੀ ਵਧੇ ਹੋਏ ਗਦੂਦਾਂ ਦੀ ਸਕੈਨਿੰਗ ਕੀਤੀ। ਪਿਸ਼ਾਬ ਟੈਸਟ ਕੀਤਾ।

ਕਹਿੰਦਾ, "ਪਿਸ਼ਾਬ ਦੀ ਇਨਫ਼ੈਕਸਨ ਹੈ। ਮੇਰਾ ਖਿਆਲ ਸੀ ਕਿ ਕਿਤੇ ਪਿਸ਼ਾਬ ਦੀ ਨਾਲੀ ਨਾ ਲਾਉਣੀ ਪਵੇ। ਪਰ ਉਹਦੀ ਲੋੜ ਨਹੀਂ ਪੈਣੀ। ਇਹ ਮੈਡੀਸਨ ਲਵੋ ਪੰਜ ਦਿਨਾਂ ਲਈ, ਦਿਨ ਵਿਚ ਤਿੰਨ ਵਾਰ। ਠੀਕ ਹੋ ਜਾਓਗੇ। ਪਾਣੀ ਜਿਆਦਾ ਪੀਂਦੇ ਰਹਿਣਾ।"

ਡਾਕਟਰ ਨੇ ਤਸੱਲੀ ਦਿੱਤੀ ਤਾਂ ਸ਼ੁਕਰ ਕੀਤਾ ਕਿ ਕਰੋਨਾ ਤਾਂ ਨਹੀਂ।

ਅਸੀਂ ਪਿਛਲੇ ਕਈ ਸਾਲਾਂ ਤੋਂ ਘਰ ਦੇ ਉਪਰਲੇ ਹਿੱਸੇ ਵਿਚ ਰਹਿੰਦੇ ਹਾਂ। ਉਤਲੀ ਰਸੋਈ ਵਰਤਦੇ ਹਾਂ। ਹੇਠਲਾ ਸਾਰਾ ਘਰ ਖਾਲੀ ਪਿਆ ਹੈ। ਹੁਣ ਮੈਨੂੰ ਪੌੜੀਆਂ ਉਤਰਨ-ਚੜ੍ਹਨ ਵਿਚ ਮੁਸ਼ਕਿਲ ਹੋਣ ਕਰ ਕੇ ਅਸੀਂ ਹੇਠਲੇ ਬੈਡਰੂਮ ਵਿਚ ਆ ਗਏ।

ਦਵਾਈ ਸ਼ੁਰੂ ਕਰ ਲਈ। ਸਵੇਰੇ, ਦੁਪਹਿਰੇ, ਸ਼ਾਮ। ਬੁਖਾਰ ਚੜ੍ਹਦਾ ਤਾਂ ਡਾਕਟਰ ਦੇ ਦੱਸੇ ਅਨੁਸਾਰ ਪੈਰਾਸੀਟਾਮੋਲ ਲੈ ਲੈਂਦਾ। ਉਹਦਾ ਅਸਰ ਘਟਦਾ ਤਾਂ ਬੁਖਾਰ ਫਿਰ ਸ਼ੁਰੂ।

ਪੰਜ ਦਿਨਾਂ ਦੀ ਦਵਾਈ ਮੁੱਕ ਗਈ। ਪਰ ਫਰਕ ਭੋਰਾ ਨਾ ਪਿਆ। ਡਾਕਟਰ ਕੋਲ ਗਏ। ਉਹਨੇ ਮੁੜ ਪੰਜ ਦਿਨਾਂ ਲਈ ਦਵਾਈ ਬਦਲ ਕੇ ਦਿੱਤੀ ਤੇ ਕਿਹਾ ਕਿ ਸਵੇਰੇ, ਦੁਪਹਿਰੇ, ਸ਼ਾਮ ਬੁਖਾਰ ਨੋਟ ਕਰਦੇ ਰਹਿਣਾ ਤੇ ਮੈਨੂੰ ਦੱਸਦੇ ਰਹਿਣਾ।

ਅਗਲੇ ਪੰਜਾਂ ਦਿਨਾਂ ਵਿਚ ਵੀ ਕੋਈ ਫਰਕ ਪੈਂਦਾ ਨਾ ਦਿਸਿਆ। ਹਾਲਤ ਇਹ ਹੋ ਗਈ ਕਿ ਸ਼ਰੀਰ ਵਿਚ ਤੁਰ ਕੇ ਵਾਸ਼-ਰੂਮ ਵਿਚ ਜਾਣ ਦੀ ਵੀ ਹਿੰਮਤ ਨਾ ਰਹੀ। ਪਤਨੀ ਔਖੀ-ਸੌਖੀ ਹੋ ਕੇ ਮੋਢੇ ਨਾਲ ਲਾਉਂਦੀ। ਹੌਲੀ ਹੌਲੀ ਤੋਰ ਕੇ ਵਾਸ਼ ਰੂਮ ਲੈ ਜਾਂਦੀ। ਪਰ ਅਗਲੇ ਦਿਨਾਂ ਵਿਚ ਉਠ ਕੇ ਤੁਰਨ ਦੀ ਹਿੰਮਤ ਨਾ ਵੇਖ ਕੇ ਪਤਨੀ ਨੇ ਕਿਹਾ ਕਿ ਮੈਂ ਬਿਸਤਰੇ ਤੋਂ ਹੇਠਾਂ ਉੱਤਰ ਕੇ ਮੱਘ ਵਿਚ ਪਿਸ਼ਾਬ ਕਰ ਦੇਵਾਂ!

ਉਹ ਮੇਰੇ ਹੱਥ ਧੁਆ ਕੇ, ਹਿੰਮਤ ਨਾਲ ਉਠਾ ਕੇ, ਬਿਸਤਰੇ 'ਤੇ ਪਾਉਂਦੀ। ਪਿਸ਼ਾਬ ਵਾਸ਼ ਰੂਮ ਵਿਚ ਡੋਲ੍ਹ ਕੇ ਆਉਂਦੀ। ਕਿਤੇ ਪਿਸ਼ਾਬ ਦੀ ਬੂੰਦ ਫਰਸ਼ 'ਤੇ ਨਾ ਡਿੱਗ ਪਈ ਹੋਵੇ, ਇਸ ਲਈ ਸਾਰੇ ਕਮਰੇ ਨੂੰ ਪਹਿਲਾਂ ਪਾਈਪ ਲਾ ਕੇ ਪਾਣੀ ਨਾਲ ਧੋਂਦੀ ਤੇ ਫਿਰ ਸਾਰੇ ਕਮਰੇ ਨੂੰ ਫਿਨਾਇਲ ਵਾਲਾ ਪੋਚਾ ਮਾਰਦੀ।

ਪਾਣੀ ਜਿਆਦਾ ਪੀਣ ਕਰ ਕੇ ਪਿਸ਼ਾਬ ਵੀ ਵਾਰ ਵਾਰ ਆਉਂਦਾ ਤੇ ਉਹਨੂੰ ਵਾਰ ਵਾਰ ਇਹ ਕਿਰਿਆ ਦੁਹਰਾਉਣੀ ਪੈਂਦੀ। ਉਹਨੂੰ ਲਗਭਗ ਸਾਰੀ ਰਾਤ ਹੀ ਜਾਗਦੇ ਰਹਿਣਾ ਪੈਂਦਾ। ਉਤੋਂ ਘਰ ਦੇ ਰੋਜਾਨਾਂ ਕੰਮ-ਕਾਜ ਦਾ ਬੋਝ ਅਲੱਗ।

ਉਤਲੀ ਰਸੋਈ ਦਾ ਸਾਰਾ ਸਮਾਨ, ਭਾਂਡੇ, ਚੁੱਲ੍ਹਾ, ਸਲੰਡਰ, ਐਕਾ-ਗਾਰਡ, ਉਸ ਇਕੱਲ੍ਹੀ ਕੋਲੋਂ, ਹੇਠਲੀ ਰਸੋਈ ਵਿਚ ਲਿਆਉਣਾ ਔਖਾ ਸੀ। ਫਰਿੱਜ ਵੀ ਉਤੇ ਸੀ। ਸਾਰਾ ਸਮਾਨ ਹੇਠਾਂ

ਉਤਾਰਨ ਵਿਚ ਕਿਸੇ ਦੀ ਮਦਦ ਵੀ ਨਹੀਂ ਸੀ ਲਈ ਜਾ ਸਕਦੀ। ਕੋਈ ਵੀ ਕਿਸੇ ਦੇ ਘਰ ਆਉਂਦਾ-ਜਾਂਦਾ ਨਹੀਂ ਸੀ। ਸੋ ਪਤਨੀ ਉਤਲੀ ਰਸੋਈ ਵਰਤਣ ਲਈ ਮਜਬੂਰ ਸੀ। ਉਹਨੂੰ ਕੋਈ ਵੀ ਕੰਮ ਕਰਨ ਲਈ ਵਾਰ-ਵਾਰ ਉਪਰਲੀ ਰਸੋਈ ਵਿਚ ਜਾਣਾ ਪੈਂਦਾ। ਓਧਰੋਂ ਅੱਤ ਦੀ ਗਰਮੀ। ਸਾਹੋ-ਸਾਹ ਹੋਈ ਰਹਿੰਦੀ। ਉਹਦੇ ਕੱਪੜੇ ਪਸੀਨੇ ਨਾਲ ਭਿੱਜ ਜਾਂਦੇ। ਆਪਣੀ ਬੀਮਾਰੀ ਦਾ ਫਿਕਰ ਤਾਂ ਸੀ ਹੀ, ਮੈਨੂੰ ਡਰ ਸੀ ਕਿ ਏਨੀ ਖੇਚਲ ਨਾਲ ਉਹ ਵੀ ਬੀਮਾਰ ਨਾ ਪੈ ਜਾਵੇ! ਉਹ ਤਾਂ ਪਹਿਲਾਂ ਹੀ ਢਿੱਲੀ-ਮੱਠੀ ਰਹਿੰਦੀ ਹੈ। ਜੇ ਦੋਵੇਂ ਬੀਮਾਰ ਪੈ ਗਏ ਤਾਂ ਸਾਡਾ ਕੌਣ ਵਾਲੀ ਵਾਰਸ ਹੈ ਏਥੇ ਇਹਨਾਂ ਦਿਨਾਂ ਵਿਚ? ਮੁਹੱਬਤੀ ਯਾਰ ਦੋਸਤ ਤਾਂ ਬਥੇਰੇ ਸਨ ਪਰ ਇਸ ਹਾਲਤ ਵਿਚ ਕੋਈ ਕਿਸੇ ਲਈ ਕੁਝ ਕਰਨ ਦੀ ਸੂਰਤ ਵਿਚ ਹੀ ਨਹੀਂ ਸੀ।

ਸਵੇਰੇ ਮੈਨੂੰ ਕੁਝ ਖੁਆ-ਪਿਆ ਕੇ ਉਹ ਘਰ ਦੀ ਸਫਾਈ ਵਿਚ ਲੱਗ ਜਾਂਦੀ। ਉਪਰਲੇ ਦੋਵੇਂ ਕਮਰੇ, ਲੌਬੀ , ਕਿਚਨ, ਟੈਰਸ ਅਤੇ ਇੰਜ ਹੀ ਹੇਠਲੇ ਦੋਵੇਂ ਕਮਰੇ, ਲੌਬੀ, ਡਰਾਇੰਗ ਰੂਮ, ਕਿਚਨ ਅਤੇ ਅਗਲੇ-ਪਿਛਲੇ ਵਿਹੜੇ ਵਿਚ ਪਹਿਲਾਂ ਝਾੜੂ ਤੇ ਫਿਰ ਪੋਚਾ ਲਾਉਂਦੀ। ਇਸ ਕੰਮ ਵਿਚ ਡੇਢ-ਦੋ ਘੰਟੇ ਲਾ ਦਿੰਦੀ। ਵਿਚ-ਵਿਚ ਮੇਰਾ ਪਤਾ ਕਰਦੀ ਰਹਿੰਦੀ। ਲੋੜੀਂਦੀ ਚੀਜ ਦੇ ਜਾਂਦੀ। ਲੌਕ ਡਾਊਨ ਖੁੱਲ੍ਹਣ ਕਰ ਕੇ ਛੋਟੂ ਨੇ ਆਪਣੇ ਕੰਮ ’ਤੇ ਜਾਣਾ ਸ਼ੁਰੂ ਕਰ ਦਿੱਤਾ ਸੀ। ਹੁਣ ਪਤਨੀ ਬਜਾਰ ਵਿਚੋਂ ਦੁੱਧ, ਸਬਜੀਆਂ ਤੇ ਫਲ-ਫਰੂਟ ਖਰੀਦਣ ਤੁਰ ਪੈਂਦੀ। ਘਰ ਆ ਕੇ ਸਭ ਚੀਜਾਂ ਨੂੰ ਸਾਬਣ ਨਾਲ ਧੋ ਕੇ ਮਾਮੂਲ ਮੁਤਾਬਕ ‘ਕਰੋਨਾ-ਮੁਕਤ’ ਕਰਦੀ। ਫਿਰ ਵਾਸ਼ ਰੂਮ ਵਿਚ ਜਾ ਕੇ ਗਲ ਦੇ ਕੱਪੜੇ ਧੋਂਦੀ, ਨਹਾਉਂਦੀ ਤੇ ਦੁਪਹਿਰ ਦੇ ਰੋਟੀ-ਟੁੱਕ ਵਿਚ ਲੱਗ ਜਾਂਦੀ। ਨਾਲ ਹੀ ਮੇਰੀ ਸੇਵਾ ਵਿਚ ਵੀ ਲੱਗੀ ਰਹਿੰਦੀ। ਸਮੇਂ ਸਮੇਂ ਆ ਕੇ ਦਵਾਈ ਦਿੰਦੀ। ਟੈਂਪਰੇਚਰ ਚੈਕ ਕਰਦੀ। ਪਹਿਲਾਂ ਸ਼ਿਕੰਜਵੀ ਦਿੰਦੀ, ਅੱਧੇ-ਪੌਣੇ ਘੰਟੇ ਬਾਅਦ ਮਿੱਠੀ ਲੱਸੀ ਜਾਂ ਗੁਲੂਕੋਜ਼ ਮਿਲੇ ਪਾਣੀ ਦਾ ਵੱਡਾ ਗਿਲਾਸ। ਉਸਤੋਂ ਬਾਅਦ ਕਦੇ ਤਾਜ਼ਾ ਸਬਜੀਆਂ ਦਾ ਜਾਂ ਕਾਲੇ ਛੋਲਿਆਂ ਦਾ ਸੂਪ, ਫਿਰ ਸਲਾਦ, ਉਸ ਤੋਂ ਬਾਅਦ ਕੋਈ ਨਾ ਕੋਈ ਫਰੂਟ। ਇਹ ਉਹਨੇ ਰੋਜ਼ ਦੀ ਰੁਟੀਨ ਬਣਾਈ ਹੋਈ ਸੀ। ਫਿਰ ਦੁਪਹਿਰ ਦੇ ਖਾਣੇ ਵਿਚ, ਪਹਿਲਾਂ-ਪਹਿਲਾਂ, ਕਦੇ ਖਿਚੜੀ, ਕਦੇ ਦਲੀਆ। ਬਾਅਦ ਵਿਚ ਜੋਰ ਦੇ ਕੇ ਇਕ ਅੱਧਾ ਫੁਲਕਾ ਖਵਾਉਣ ਲੱਗੀ। ਇੰਜ ਉਹਦਾ ਪੌੜੀਆਂ ਉਤਰਨ-ਚੜ੍ਹਨ ਦਾ ਸਿਲਸਿਲਾ ਲਗਾਤਾਰ ਬਣਿਆਂ ਰਹਿੰਦਾ। ਉਹ ਭੁੱਲ ਚੁੱਕੀ ਸੀ ਕਿ ਉਹਦਾ ਦਿਲ ਦਾ ਬਾਈ-ਪਾਸ ਓਪਰੇਸ਼ਨ ਹੋ ਚੁੱਕਾ ਹੈ ਤੇ ਪੌੜੀਆਂ ਚੜ੍ਹਨ-ਉਤਰਨ ਤੋਂ ਡਾਕਟਰਾਂ ਨੇ ਮਨ੍ਹਾ ਕੀਤਾ ਹੋਇਆ ਹੈ। ਕੁਝ ਵੀ ਖਾਣ ਨੂੰ ਮੇਰਾ ਵੱਢਿਆ ਰੂਹ ਨਹੀਂ ਸੀ ਕਰਦਾ ਪਰ ਉਹ ਜਿਦ ਕਰ ਕੇ ਕੁਝ ਨਾ ਕੁਝ ਮੇਰੇ ਅੰਦਰ ‘ਸੁੱਟੀ’ ਜਾਂਦੀ। ਦਾਲ-ਸਬਜੀ ਵੀ ਉਹੋ ਬਣਾਉਂਦੀ ਜਿਹੜੀ ਮੈਂ ਅਕਸਰ ਪਸੰਦ ਕਰਦਾ ਹਾਂ।

ਕੰਮ-ਕਾਰ ਤੋਂ ਵਿਹਲੀ ਹੁੰਦੀ ਤਾਂ ਮੇਰੇ ਸਰੀਰ ਦੀ ਮਾਲਸ਼ ਕਰਨ ਲੱਗ ਜਾਂਦੀ। ਸਿਰ ਵਿਚ ਬਦਾਮ ਰੋਗਨ ਝੱਸਦੀ। ਉਹਨੂੰ ਇਕ ਪਲ ਵੀ ਚੈਨ ਤੇ ਸੁਖ-ਆਰਾਮ ਨਹੀਂ ਸੀ। ਭਾਵੇਂ ਡਾਕਟਰ ਨੇ ਕਿਹਾ ਸੀ ਕਿ ਇਹ ਬੁਖਾਰ ਕਰੋਨਾ ਦਾ ਨਹੀਂ, ਸਗੋਂ ਪਿਸ਼ਾਬ ਦੀ ਇਨਫੈਕਸਨ ਕਰ ਕੇ ਹੀ ਹੈ, ਤਾਂ ਵੀ ਮਨ ਵਿਚ ਡਰ ਜਿਹਾ ਸੀ ਕਿ ਕਿਤੇ ਕਰੋਨਾ ਹੀ ਨਾ ਹੋਵੇ! ਪਹਿਲਾਂ-ਪਹਿਲਾਂ ਮੈਂ ਉਹਨੂੰ ਕਿਹਾ ਵੀ ਸੀ ਕਿ ਉਹ ਮੇਰੇ ਤੋਂ ਅੱਡ ਸੌਂ ਜਾਇਆ ਕਰੇ। ਮੇਰੇ ਨੇੜੇ ਨਾ ਆਵੇ। ਪਰ ਉਹਨੇ ਕਿਹਾ ਸੀ, “ਸ਼ਾਵਾਸ਼ੇ! ਤੁਹਾਨੂੰ ਇਕੱਲਿਆਂ ਨੂੰ ਮਰਨ ਲਈ ਛੱਡ ਦਿਆਂ?”

ਮੈਂ ਵੀ ਕਹਿਣ ਨੂੰ ਹੀ ਕਹਿੰਦਾ ਸਾਂ, ਉਂਜ ਮੈਨੂੰ ਪਤਾ ਸੀ ਕਿ ਉਹਦੀ ਲੋੜ ਤਾਂ ਮੈਨੂੰ ਪਲ-ਪਲ ਪਿੱਛੋਂ ਪੈਂਦੀ ਸੀ।

ਅਠਵੇਂ ਦਿਨ ਡਾਕਟਰ ਨਾਲ ਫੋਨ ’ਤੇ ਗੱਲ ਹੋਈ ਕਿ ਹਾਲਤ ਵਿਚ ਕੋਈ ਸੁਧਾਰ ਨਹੀਂ ਹੋ ਰਿਹਾ। ਪੈਰਾਸੀਟਾਮੋਲ ਖਾ ਲਈਏ ਤਾਂ ਬੁਖਾਰ ਇਕ-ਦੋ ਘੰਟੇ ਲਈ ਉਤਰ ਜਾਂਦਾ। ਉਹਦਾ ਅਸਰ ਘਟਣ ’ਤੇ ਫਿਰ ਚੜ੍ਹ ਜਾਂਦਾ। ਉਹ ਕਹਿੰਦਾ ਕਿ ਕਿਸੇ ਲੈਬਾਰਟਰੀ ਤੋਂ ਯੂਰਿਨ ਕਲਚਰ ਟੈਸਟ ਕਰਵਾਈਏ।

ਸਾਡੇ ਨੇੜੇ ਐਸ ਜੀ ਐਲ ਹਸਪਤਾਲ ਪੈਂਦਾ ਸੀ। ਸ਼ਿਖਰ ਦੁਪਹਿਰਾ। ਪਤਨੀ ਹਸਪਤਾਲ ਦੀ ਲੈਬਾਰਟਰੀ ਵਿਚ ਗਈ ਤੇ ਓਥੋਂ ਮੇਰੇ ਨਾਂ ’ਤੇ ਪਿਸ਼ਾਬ ਪਾਉਣ ਲਈ ਕੰਨਟੇਨਰ ਲੈ ਕੇ ਆਈ। ਫਿਰ ਕੰਨਟੇਨਰ ਵਿਚ ਪਿਸ਼ਾਬ ਲੈ ਕੇ ਭੁੱਜਦੀ ਗਰਮੀ ਵਿਚ ਵਾਪਸ ਹਸਪਤਾਲ ਦੀ ਲੈਬ ਵਿਚ ਗਈ। ਰਿਜ਼ਲਟ ਅਜੇ ਕੁਝ ਦਿਨਾਂ ਵਿਚ ਆਉਣਾ ਸੀ।

ਰਾਤ ਨੂੰ ਬੁਖਾਰ ਏਨੇ ਕਾਂਬੇ ਨਾਲ ਚੜ੍ਹਿਆ ਕਿ ਮੈਂ ਲਗਭਗ ਬੇਹੋਸ਼ੀ ਦੇ ਆਲਮ ਵਿਚ ਚਲਾ ਗਿਆ। ਰਾਤ ਮੇਰੇ ਨਾਲ ਕੀ ਹੋਇਆ ਸੀ, ਸਵੇਰੇ ਮੈਨੂੰ ਇਸਦਾ ਕੋਈ ਚਿੱਤ-ਚੇਤਾ ਨਹੀਂ ਸੀ। ਪਤਨੀ ਨੇ ਹੀ ਸਵੇਰੇ ਮੈਨੂੰ ਦੱਸਿਆ ਸੀ ਕਿ ਜਦ ਮੈਂ ਹੇਠਾਂ ਪਿਸ਼ਾਬ ਕਰਨ ਬੈਠਾ ਤਾਂ ਮੁੜ ਕੇ ਉਠਿਆ ਨਾ ਜਾਵੇ। ਉਹ ਦੋਵਾਂ ਪਾਸਿਆਂ ਤੋਂ ਮੋਢਿਆਂ ਹੇਠਾਂ ਹੱਥ ਦੇ ਕੇ ਉਠਾਉਣ ਦੀ ਕੋਸ਼ਿਸ਼ ਕਰੇ। ਪਰ ਮੇਰਾ ਸ਼ਰੀਰ ਮਿੱਟੀ ਹੋਇਆ ਪਿਆ। ਮੈਂ ਫਰਸ਼ ’ਤੇ ਲੇਟ ਗਿਆ। ਉਹ ਨਾਲੇ ਰੋਵੇ, ਨਾਲੇ ਉਠਾਉਣ ਲਈ ਜੋਰ ਲਾਵੇ। ਅੱਧੇ ਘੰਟੇ ਦੀ ਜੱਦੋ-ਜਹਿਦ ਬਾਅਦ ਉਹਦੇ ਵੱਲੋਂ ਹੌਂਸਲਾ ਬੰਨ੍ਹਾਉਣ ’ਤੇ ਮੈਂ ਵੀ ਜੋਰ ਲਾਇਆ ਤੇ ਉਹਨੇ ਔਖਿਆਂ-ਸੌਖਿਆਂ ਮੈਨੂੰ ਬਿਸਤਰੇ ਦੀ ਨੁੱਕਰ ’ਤੇ ਬਹਿਣ ਜੋਗਾ ਕਰ ਦਿੱਤਾ। ਫਿਰ ਉਹ ਫੁੱਟ ਫੁੱਟ ਕੇ ਰੋਣ ਲੱਗ ਪਈ। ਮੈਂ ਵਿੰਹਦੇ ਵਿੰਹਦੇ ਉਹਦੇ ਯਤਨਾਂ ਦੇ ਬਾਵਜੂਦ ਉਹਦੇ ਹੱਥਾਂ ਵਿਚੋਂ ਕਿਰਦਾ ਜਾ ਰਿਹਾ ਸਾਂ। ਅਗਲੇ ਦਿਨਾਂ ਵਿਚ ਅਜਿਹੀ ਬੇਹੋਸ਼ੀ ਦੇ ਡਰਾਉਣੇ ਦੌਰੇ ਹੋਰ ਵੀ ਚਾਰ-ਪੰਜ ਵਾਰ ਪਏ।

ਦਸਵੇਂ ਦਿਨ ਡਾਕਟਰ ਨੂੰ ਫੋਨ ’ਤੇ ਆਪਣੀ ਹਾਲਤ ਦੱਸੀ ਤਾਂ ਉਹਨੇ ਹੱਥ ਖੜ੍ਹੇ ਕਰਦਿਆਂ ਕਿਹਾ, “ਤੁਸੀਂ ‘ਪਿਮਸ’ ਵਿਚ ਜਾਂ ‘ਐਸ ਜੀ ਐਲ’ ਹਸਪਤਾਲ ਵਿਚ ਦਾਖਲ ਹੋ ਜਾਓ। ਉਹ ਤੁਹਾਨੂੰ ਡਰਿੱਪ ਵਗੈਰਾ ਲਾਉਣਗੇ। ਲਗਾਤਾਰ ਵੇਖਦੇ ਰਹਿਣਗੇ।”

ਅਸੀਂ 'ਐਸ ਜੀ ਐਲ' ਵਿਚ ਜਾਣ ਬਾਰੇ ਫੈਸਲਾ ਕੀਤਾ। ਸਾਡੇ ਘਰੋਂ ਨਿਕਲ ਕੇ ਸਾਡੀ ਆਬਾਦੀ ਗੋਲਡਨ ਐਵੇਨਿਊ ਵਾਲੀ ਸੜਕ 'ਤੇ ਪੈ ਕੇ ਗੜ੍ਹਾ ਰੋਡ ਤੱਕ ਜਾਣਾ ਸੀ ਤੇ ਉਸਤੋਂ ਪਾਰ ਨਾਲ ਹੀ ਹਸਪਤਾਲ ਸੀ। ਮਸਾਂ ਢਾਈ-ਤਿੰਨ ਕੁ ਸੌ ਮੀਟਰ ਦੂਰ। ਪਰ ਮੈਂ ਏਨਾ ਕੁ ਵੀ ਤੁਰ ਕੇ ਨਹੀਂ ਸਾਂ ਜਾ ਸਕਦਾ।

ਕੀ ਕਰੀਏ? ਕਿਸ ਨੂੰ ਆਖੀਏ ਲੈ ਕੇ ਜਾਣ ਲਈ? ਜਦੋਂ ਕਿਸੇ ਨੂੰ ਆਪਣੇ ਬੁਖਾਰ ਬਾਰੇ ਦੱਸਿਆ ਤਾਂ ਅਗਲੇ ਨੇ ਪੈਂਦੀ ਸੱਟੇ ਕਰੋਨਾ ਸਮਝਣਾ। ਕਿਉਂ ਕੋਈ ਆਪਣੇ ਆਪ ਨੂੰ ਬਲਦੀ ਦੇ ਬੁੱਥੇ ਦੇਵੇਗਾ? ਸਭ ਨੂੰ ਆਪਣੀ ਜਾਨ ਪਿਆਰੀ। ਕਿਸੇ ਨੇੜਲੇ ਕੋਲੋਂ 'ਨਾਂਹ' ਕਰਵਾ ਕੇ ਕਿਉਂ ਸ਼ਰਮਿੰਦੇ ਹੋਣਾ ਹੋਇਆ! ਉਹ ਕੋਈ ਰਿਕਸ਼ਾ ਜਾਂ ਥ੍ਰੀ-ਵੀਲਰ ਲੱਭਣ ਲਈ ਘਰੋਂ ਤੁਰਨ ਲੱਗੀ ਤਾਂ ਮੈਂ ਰੋਕ ਲਿਆ,"ਕਿੱਥੇ ਸੜਕਾਂ 'ਤੇ ਖੱਜਲ ਹੁੰਦੀ ਫਿਰੇਂਗੀ। ਰਿਕਸ਼ੇ 'ਤੇ ਦੋ ਜਣੇ ਬੈਠਣੇ ਮਨ੍ਹਾਂ ਨੇ। ਥ੍ਰੀ-ਵੀਲਰ ਮਿਲਣਾ ਅਜੇ ਸੌਖਾ ਨਹੀਂ। ਤੂੰ ਕਾਰ ਦੀ ਚਾਬੀ ਲਿਆ। ਹੌਲੀ ਹੌਲੀ ਆਪ ਹੀ ਚਲਾ ਕੇ ਲੈ ਜਾਂਦੇ ਆਂ।"

ਉਹਨੂੰ ਵੀ ਹੋਰ ਕੋਈ ਹੱਲ ਤਾਂ ਦਿਸਦਾ ਨਹੀਂ ਸੀ। ਕਹਿੰਦੀ, "ਹਿੱਲਿਆ ਤਾਂ ਤੁਹਾਥੋਂ ਜਾਂਦਾ ਨਹੀਂ।"

ਸਵੇਰੇ ਪੈਰਾਸੀਟਾਮੋਲ ਖਾਧੀ ਸੀ। ਇਸ ਵੇਲੇ ਬੁਖਾਰ ਲੱਥਾ ਹੋਇਆ ਸੀ। ਮੈਂ ਹਜੋਕਾ ਮਾਰ ਕੇ ਉਠਿਆ ਤੇ ਹੌਲੀ ਹੌਲੀ ਕਾਰ ਵੱਲ ਵਧਿਆ। ਅੱਖਾਂ ਅੱਗੇ ਭੰਬੂ-ਤਾਰੇ ਨੱਚਣ। ਪਰ ਮੈਂ ਹਿੰਮਤ ਨਾ ਛੱਡੀ। ਪਹਿਲੇ ਗੇਅਰ ਵਿਚ ਪਾ ਕੇ ਕਾਰ ਰੇੜ੍ਹ ਲਈ। ਸਿਰ ਚਕਰਾਵੇ। ਕਾਰ ਸੱਜੇ-ਖੱਬੇ ਡੋਲੇ। ਜਾਪੇ ਕਾਰ ਹੁਣੇ ਕਿਤੇ ਵੱਜੀ ਕਿ ਵੱਜੀ। ਪਰ ਮਨ ਨੂੰ ਸੁਚੇਤ ਤੇ ਕਰੜਾ ਕਰ ਕੇ ਜੂੰ ਤੋਰ ਤੁਰਨ ਵਾਂਗ ਕਾਰ ਚਲਾਉਂਦੇ ਅਸੀਂ ਤੁਰੇ ਗਏ। ਗੜ੍ਹਾ ਰੋਡ ਤੋਂ ਉਰ੍ਹਾਂ ਹੀ ਕਾਰ ਸੜਕ ਦੇ ਇਕ ਪਾਸੇ ਲਾ ਦਿੱਤੀ।

ਪਤਨੀ ਨੇ ਮੇਰਾ ਹੱਥ ਫੜਿਆ ਤੇ ਹੌਲੀ ਹੌਲੀ ਸੜਕ ਪਾਰ ਕਰ ਕੇ ਅਸੀਂ ਹਸਪਤਾਲ ਪਹੁੰਚ ਗਏ। ਲੌਕ ਡਾਊਨ ਵਿਚ ਫਸੇ ਰਹੇ ਵੱਖ ਵੱਖ ਬੀਮਾਰੀਆਂ ਵਾਲੇ ਮਰੀਜਾਂ ਨੂੰ ਹੁਣ ਮਸਾਂ ਆਪਣੇ ਇਲਾਜ ਦਾ ਮੌਕਾ ਮਿਲਿਆ ਸੀ। ਅੱਗੇ ਪੰਜਾਹ ਸੱਠ ਮਰੀਜ ਆਪਣੀ ਪਰਚੀ ਬਨਾਉਣ ਲਈ ਸਰੀਰਕ ਦੂਰੀ ਰੱਖਦਿਆਂ, ਮਾਸਕ ਪਹਿਨੀ ਲੰਮੀ ਲਾਈਨ ਵਿਚ ਖਲੋਤੇ। ਨੇੜੇ ਲੱਗੀਆਂ ਕੁਰਸੀਆਂ ਵਿਚੋਂ ਇਕ ਖਾਲੀ ਕੁਰਸੀ 'ਤੇ ਮੈਨੂੰ ਬਿਠਾ ਕੇ ਪਤਨੀ ਲਾਈਨ ਦੇ ਪਿੱਛੇ ਜਾ ਖਲੋਤੀ। ਘੰਟੇ-ਸਵਾ ਘੰਟੇ ਬਾਅਦ ਉਹਦੀ ਵਾਰੀ ਆਈ ਤਾਂ ਉਹਦੇ ਇਸ਼ਾਰੇ 'ਤੇ ਮੈਂ ਅੱਗੇ ਹੋਇਆ। ਸ਼ੀਸ਼ੇ ਅੱਗੇ ਬੈਠੀ ਬੀਬੀ ਨੇ ਮੱਥੇ 'ਤੇ ਯੰਤਰ ਲਾ ਕੇ ਸਰੀਰ ਦਾ ਤਾਪਮਾਨ ਵੇਖਿਆ। ਪੈਰਾਸੀਟਾਮੋਲ ਖਾਧੀ ਹੋਣ ਕਰ ਕੇ ਇਸ ਵੇਲੇ ਬੁਖਾਰ ਨਹੀਂ ਸੀ।

ਉਹਨੇ ਪੁੱਛਿਆ, "ਖੰਘ, ਜ਼ੁਕਾਮ, ਬੁਖਾਰ ਵਗੈਰਾ ਤਾਂ ਨਹੀਂ।"

"ਨਹੀਂ"

"ਕਿਹੜੇ ਡਾਕਟਰ ਨੂੰ ਮਿਲਣਾ?"

"ਯੂਰੌਲੋਜਿਸਟ ਵਿਨੋਦ ਗੁਪਤਾ ਨੂੰ।" ਉਹਦਾ ਨਾਂ ਅਸੀਂ ਇੰਟਰਨੈਟ ਤੋਂ ਜਾਣ ਲਿਆ ਸੀ।

ਉਹਨੇ ਪਰਚੀ ਪਤਨੀ ਦੇ ਹੱਥ ਫੜਾਈ 'ਤੇ ਕਿਹਾ, "ਔਹ ਦੂਸਰੀ ਖਿੜਕੀ ਤੋਂ ਡਾਕਟਰ ਦੀ ਪਰਚੀ ਬਣਵਾ ਲਓ।"

ਮੈਂ ਮੁੜ ਪਿੱਛੇ ਜਾ ਕੇ ਬਹਿ ਗਿਆ। ਛੇਤੀ ਹੀ ਵਾਰੀ ਆਉਣ 'ਤੇ ਪਤਨੀ ਨੇ ਪਰਚੀ ਬਣਵਾ ਲਈ ਤੇ ਅਸੀਂ ਹਸਪਤਾਲ ਦੇ ਅੰਦਰ ਚਲੇ ਗਏ। ਹਾਲ ਵਿਚ ਸੌ ਦੋ ਸੌ ਮਰੀਜ । ਕੁਝ ਇਕ-ਇਕ ਕੁਰਸੀ ਦੀ ਵਿੱਥ 'ਤੇ ਕੁਰਸੀਆਂ 'ਤੇ ਬੈਠੇ ਸਨ। ਕੁਝ ਖਾਲੀ ਕੁਰਸੀ ਨਾ ਮਿਲਣ ਕਰ ਕੇ ਖਲੋਤੇ। ਕੁਝ ਹਾਲ ਵਿਚ ਬਣੇ ਕਾਊਂਟਰਾਂ 'ਤੇ ਫੀਸ ਜਮ੍ਹਾਂ ਕਰਾਉਣ ਲਈ ਲਾਈਨਾਂ ਵਿਚ ਲੱਗੇ। ਕੁਦਰਤੀਂ ਮੇਰੇ ਨੇੜਲੀ ਕੁਰਸੀ 'ਤੇ ਬੈਠਾ ਬੰਦਾ ਉਠਿਆ ਤਾਂ ਪਤਨੀ ਨੇ ਮੈਨੂੰ ਬਿਠਾ ਦਿੱਤਾ ਤੇ ਆਪ ਡਾਕਟਰ ਦੇ ਕਮਰੇ ਦਾ ਪਤਾ ਕਰ ਕੇ ਬਾਹਰ ਬੈਠੇ ਮੁੰਡੇ ਨੂੰ ਪਰਚੀ ਫੜਾ ਦਿੱਤੀ। ਫਿਰ ਮੇਰੇ ਕੋਲ ਆ ਕੇ ਦੱਸਿਆ, "ਮੁੰਡਾ ਦੱਸਦਾ ਏ ਕਿ ਡਾਕਟਰ ਪਹਿਲਾਂ ਬੈਠਾ ਸੀ। ਹੁਣੇ ਉਠ ਕੇ ਗਿਆ ਹੈ। ਬਾਰਾਂ ਵਜੇ ਆਵੇਗਾ।"

ਬਾਰਾਂ ਵੱਜਣ ਵਿਚ ਅਜੇ ਸਵਾ ਘੰਟਾ ਪਿਆ ਸੀ। ਕੁਰਸੀ ਕੋਈ ਵਿਹਲੀ ਨਹੀਂ ਸੀ। ਪਤਨੀ ਡਾਕਟਰ ਦੇ ਕਮਰੇ ਕੋਲ ਜਾ ਖਲੋਤੀ। ਮੈਂ ਉਹਨੂੰ ਏਨਾ ਕਹਿਣ ਜੋਗਾ ਵੀ ਨਹੀਂ ਸਾਂ ਕਿ ਉਹ ਕੁਝ ਮਿੰਟ ਮੇਰੇ ਵਾਲੀ ਥਾਂ ਆ ਕੇ ਬਹਿ ਜਾਵੇ। ਸਵਾ ਕੁ ਬਾਰਾਂ ਵਜੇ ਡਾਕਟਰ ਆਇਆ। ਪੰਦਰਾਂ ਵੀਹਾਂ ਮਿੰਟਾਂ ਵਿਚ ਉਹਨੇ ਸਾਥੋਂ ਪਹਿਲਾਂ ਆਏ ਦਸ-ਪੰਦਰਾਂ ਮਰੀਜਾਂ ਨੂੰ ਭੁਗਤਾ ਦਿੱਤਾ। ਮੁੰਡੇ ਨੇ ਮੇਰਾ ਨਾਂ ਲੈ ਕੇ ਆਵਾਜ ਮਾਰੀ। ਪਤਨੀ ਨੇ ਇਸ਼ਾਰਾ ਕੀਤਾ ਤੇ ਅਸੀਂ ਅੰਦਰ ਚਲੇ ਗਏ।

ਨੌਜਵਾਨ ਡਾਕਟਰ ਨੇ ਤਕਲੀਫ ਪੁੱਛੀ।

ਤਕਲੀਫ ਦੱਸ ਕੇ ਡਾਕਟਰ ਦਰਸ਼ਨ ਸਿੰਘ ਦੀ ਦਿੱਤੀ ਦਵਾਈ ਵਾਲੀਆਂ ਪਰਚੀਆਂ ਫੜਾਈਆਂ ਤੇ ਉਹਦੇ ਹਸਪਤਾਲ ਦਾਖਲ ਹੋ ਜਾਣ ਦੇ ਸੁਝਾਉ ਬਾਰੇ ਵੀ ਦੱਸਿਆ । ਡਾਕਟਰ ਨੇ ਮਾੜਾ ਜਿਹਾ ਹੱਸ ਕੇ ਕਿਹਾ, "ਬੁਖਾਰ ਨਹੀਂ ਨਾ ਟੁੱਟਾ ਹੋਣਾ!"

ਸ਼ਾਇਦ ਉਹਦਾ ਇਸ਼ਾਰਾ ਸੀ ਕਿ ਇਸ ਬੀਮਾਰੀ ਦਾ ਅਸਲ ਇਲਾਜ ਤਾਂ ਉਹਦੇ ਕੋਲ ਹੀ ਏ। ਉਹਨੇ ਦਰਸ਼ਨ ਸਿੰਘ ਵਾਲੀਆਂ ਪਰਚੀਆਂ ਬਿਨਾਂ ਵੇਖੇ ਸਾਡੇ ਵੱਲ ਖਿਸਕਾ ਦਿੱਤੀਆਂ। ਹਸਤਪਾਲ ਦਾਖਲ ਹੋਣ ਵਾਲੀ ਗੱਲ ਤਾਂ ਉਹਨੇ ਇਹ ਕਹਿੰਦਿਆਂ ਰੱਦ ਕਰ ਦਿੱਤੀ, "ਦਾਖਲ ਹੋ ਕੇ ਕੀ ਕਰਨਾ! ਹਸਪਤਾਲਾਂ ਵਿਚ ਹੋਰ ਸੌ ਬੀਮਾਰੀਆਂ ਤੁਰੀਆਂ ਫਿਰਦੀਆਂ। ਤੁਸੀਂ ਐਹ ਟੇਬਲਟਸ ਤੇ ਕੈਪਸੂਲ ਦਿਹਾੜੀ ਵਿਚ ਤਿੰਨ ਵਾਰ ਲਵੋ ਤੇ ਦਿਹਾੜੀ ਦੇ ਦੋ ਇੰਜੈਕਸ਼ਨ ਸਵੇਰੇ ਸਾਮ ਐਮਰਜੈਂਸੀ ਵਿਚ ਜਾ ਕੇ ਲਵਾ ਲੈਣੇ। ਬਲੱਡ ਦੇ ਆਹ ਟੈਸਟ ਤੇ ਯੂਰਿਨ ਕਲਚਰ ਕਰਵਾ ਲਓ।"

ਯੂਰਿਨ ਕਲਚਰ ਤਾਂ ਪਹਿਲਾਂ ਹੀ ਟੈਸਟ ਹੋਣ ਲਈ ਏਸੇ ਹਸਪਤਾਲ ਦੀ ਲੈਬ ਵਿਚ ਦਿੱਤਾ ਹੋਇਆ ਸੀ। ਖ਼ੂਨ ਦਾ ਟੈਸਟ ਕਰਵਾਇਆ। ਫਿਰ ਦਵਾਈ ਤੇ ਟੀਕੇ ਲਏ। ਐਮਰਜੈਂਸੀ ਵਿਚ ਗਏ। ਇੰਜੈਕਸ਼ਨ ਲਾਉਣ ਲਈ ਕਿਹਾ। ਉਹਨਾਂ ਪਤਨੀ ਨੂੰ ਕਿਹਾ ਕਿ ਉਹ ਅੰਦਰਲੇ ਕਾਊਂਟਰ 'ਤੇ ਜਾ ਕੇ ਲੋੜੀਂਦੀ ਫੀਸ ਜਮ੍ਹਾਂ ਕਰਵਾ ਕੇ ਪਰਚੀ ਲਿਆਵੇ। ਉਹ ਮੁੜ ਬਾਹਰ ਲਾਈਨ ਵਿਚ ਲੱਗਣ ਤੁਰ ਗਈ।

"ਅੰਕਲ ਤੁਸੀਂ ਬੈੱਡ 'ਤੇ ਲੇਟ ਜਾਓ। ਆਂਟੀ ਫੀਸ ਦੀ ਪਰਚੀ ਲੈ ਆਉਣਗੇ।"

ਕਰੋਨਾ-ਕਿੱਟ ਵਿਚ ਲਿਪਟੇ ਸਿਹਤ ਕਰਮਚਾਰੀ ਨੇ ਮੇਰੇ ਨਾਲ 'ਰਿਆਇਤ' ਕਰਦਿਆਂ ਮੈਨੂੰ ਲੰਮੇ ਪਾ ਕੇ ਮੇਰੇ ਹੱਥ ਦੇ ਪੁੱਠੇ ਪਾਸੇ ਨਾੜੀ ਵਿਚ ਸੂਈ ਖੁਭੋ ਕੇ ਟੇਪ ਨਾਲ ਪੱਕੀ ਜੋੜ ਦਿੱਤੀ ਤੇ ਕਿਹਾ,"ਜਿੰਨੇ ਦਿਨ ਇੰਜੈਕਸ਼ਨ ਲੱਗਣੇ ਨੇ ਇਹ ਨੀਡਲ ਲੱਗੀ ਰਹੇਗੀ। ਇਹਦਾ ਧਿਆਨ ਰੱਖਣਾ।" ਫਿਰ ਉਹਨੇ ਡੱਬੀ ਵਿਚੋਂ, ਸ਼ਾਇਦ ਗੁਲੂਕੋਜ਼ ਦੀ, ਇੱਕ ਕੁੱਪੀ ਜਿਹੀ ਕੱਢੀ। ਹੱਥ 'ਤੇ ਲੱਗੀ ਸੂਈ ਨਾਲ ਪਾਈਪ ਦਾ ਜੋੜ ਜੋੜਿਆ ਤੇ ਕੁੱਪੀ ਸਟੈਂਡ 'ਤੇ ਲਾ ਕੇ ਉਸ ਕੁੱਪੀ ਵਿਚ ਟੀਕਾ ਇੰਜੈਕਟ ਕੀਤਾ। ਬੂੰਦ ਬੂੰਦ ਕਰ ਕੇ ਦਵਾਈ ਜਿਸਮ ਅੰਦਰ ਜਾਂਦਿਆਂ ਲਗ ਭਗ ਤੀਹ-ਚਾਲੀ ਮਿੰਟ ਲੱਗ ਗਏ।

ਵਿਹਲੇ ਹੋ ਕੇ ਹੌਲੀ ਹੌਲੀ ਕਾਰ ਚਲਾਉਂਦੇ ਘਰ ਵਾਪਸ ਆ ਗਏ। ਰਾਤ ਨੌਂ ਕੇ ਵਜੇ ਮੁੜ ਹਿੰਮਤ ਕੀਤੀ। ਇੰਜ ਹੀ ਹੌਲੀ ਹੌਲੀ ਗਏ ਤੇ ਦੂਜਾ ਟੀਕਾ ਲਵਾ ਕੇ ਘਰ ਆ ਗਏ। ਜਿੰਨੇ ਯਕੀਨ ਨਾਲ ਡਾਕਟਰ ਨੇ ਗੱਲ ਕੀਤੀ ਸੀ; ਲੱਗਣ ਲੱਗਾ; ਕਿ ਹੁਣ ਠੀਕ ਹੋ ਜਾਣਾ ਹੈ।

ਪਰ ਹੁਣ ਵੀ ਬੁਖਾਰ ਟੁੱਟ ਨਹੀਂ ਸੀ ਰਿਹਾ। ਜਿੰਨਾਂ ਚਿਰ ਪੈਰਾਸੀਟਾਮੋਲ ਦਾ ਅਸਰ ਰਹਿੰਦਾ, ਬੁਖਾਰ ਥੱਲੇ ਆਉਂਦਾ ਬਾਅਦ ਵਿਚ ਫਿਰ ਚੜ੍ਹਾਈ ਕਰ ਦਿੰਦਾ। ਸ਼ਰੀਰ ਬੇਹੱਦ ਕਮਜ਼ੋਰ ਹੋ ਗਿਆ। ਪਿੰਡੇ 'ਤੇ ਮਾਸ ਤਾਂ ਪਹਿਲਾਂ ਹੀ ਕਾਂ ਦੇ ਖਾਣ ਜੋਗਾ ਨਹੀਂ ਸੀ, ਹੁਣ ਤਾਂ ਸ਼ਰੀਰ ਹੱਡੀਆਂ ਦੀ ਮੁੱਠ ਬਣ ਗਿਆ।

ਇਹਨਾਂ ਦਿਨਾਂ ਵਿਚ ਮੈਂ ਫੋਨ ਦੀ ਆਵਾਜ਼ ਬੰਦ ਕੀਤੀ ਹੋਈ ਸੀ। ਕਿਸੇ ਨਾਲ ਗੱਲ ਕਰ ਕੇ ਸਾਰੀ ਸਥਿਤੀ ਬਿਆਨ ਕਰਨ ਦੀ ਹਿੰਮਤ ਹੀ ਨਹੀਂ ਸੀ। ਆਵਾਜ਼ ਹੀ ਨਹੀਂ ਸੀ ਨਿਕਲਦੀ। ਨਾਲੇ ਦੱਸਣ 'ਤੇ ਵੀ ਕਿਸੇ ਨੇ ਕੀ ਕਰ ਲੈਣਾ ਸੀ ! ਬਾਅਦ ਵਿਚ ਮੈਂ ਮਿਸਡ ਕਾਲਾਂ ਵੇਖ ਲੈਂਦਾ। ਕਈਆਂ ਦੇ ਇਕ ਤੋਂ ਵੱਧ ਵਾਰ ਫੋਨ ਆ ਚੁੱਕੇ ਸਨ। ਤਿੰਨ-ਤਿੰਨ, ਚਾਰ-ਚਾਰ ਵਾਰ ਵੀ। ਉਹ ਇਕ ਦੂਜੇ ਨੂੰ ਫੋਨ ਕਰ ਕੇ ਪਤਾ ਕਰਦੇ ਕਿ ਮੈਂ ਫੋਨ ਕਿਉਂ ਨਹੀਂ ਚੁੱਕ ਰਿਹਾ। ਓਸੇ ਦਿਨ ਕੁਲਵੰਤ ਸੰਧੂ ਪਤਾ ਕਰਨ ਘਰ ਆ ਗਿਆ। ਮੈਂ ਉਹਦਾ ਫੋਨ ਵੀ ਨਹੀਂ ਸਾਂ ਚੁੱਕ ਰਿਹਾ। ਦੋਸਤਾਂ ਨੇ ਉਹਨੂੰ ਕਿਹਾ ਸੀ ਕਿ ਪਤਾ ਕਰ ਕੇ ਆਵੇ ਕਿ ਕੀ ਗੱਲ ਹੈ। ਮੇਰੀ ਹਾਲਤ ਵੇਖੀ ਤੇ ਪੁੱਛਿਆ ਕਿ ਉਹ ਮੇਰੇ ਲਈ ਕੀ ਕਰ ਸਕਦਾ ਹੈ ! ਉਹਦਾ ਧੰਨਵਾਦ ਕਰਦਿਆਂ ਮੈਂ ਉਹਨੂੰ ਕਿਹਾ ਕਿ ਉਹਨੂੰ ਆਉਣਾ ਨਹੀਂ ਸੀ ਚਾਹੀਦਾ। ਅਜੇ ਵੀ ਮੈਂ ਆਪਣੀ ਬੀਮਾਰੀ ਦੀ 'ਕਿਸਮ' ਤੋਂ ਡਰਦਾ ਸਾਂ ਕਿ ਕਿਤੇ ਕਰੋਨਾ ਵਗੈਰਾ ਹੋਇਆ ਤਾਂ ਮੇਰੇ ਕੋਲੋਂ ਅਗਲੇ ਨੂੰ ਲਾਗ ਨਾ ਲੱਗ ਜਾਵੇ ! ਮੈਂ ਉਹਨੂੰ ਛੇਤੀ ਹੀ ਵਾਪਸ ਜਾਣ ਲਈ ਕਹਿ ਦਿੱਤਾ।

ਉਹ ਗਿਆ ਤਾਂ ਓਸੇ ਵੇਲੇ ਕਾਮਰੇਡ ਮੰਗਤ ਰਾਮ ਪਾਸਲਾ ਦਾ ਨਾਂ ਫੋਨ ਦੀ ਸਕਰੀਨ 'ਤੇ ਚਮਕਿਆ। ਮੈਂ ਚੁੱਕਿਆ ਨਾ। ਅਗਲੀ ਸਵੇਰੇ ਜਦ ਹਸਪਤਾਲ ਇੰਜੈਕਸ਼ਨ ਲਵਾਉਣ ਜਾਣਾ ਸੀ ਤਾਂ ਰਾਤ ਦੇ ਬੁਖ਼ਾਰ ਨਾਲ ਬੁਰੀ ਤਰ੍ਹਾਂ ਭੱਜਿਆ ਸਰੀਰ ਆਸਰਾ ਨਹੀਂ ਸੀ ਕਰ ਰਿਹਾ ਕਿ ਓਸੇ ਵੇਲੇ ਕਾਮਰੇਡ ਪਾਸਲਾ ਦਾ ਮੁੜ ਫੋਨ ਆ ਗਿਆ। ਇਸ ਵਾਰ ਮੈਂ ਫੋਨ ਚੁੱਕ ਲਿਆ। ਉਹਨਾਂ ਨੇ ਏਨੀ ਵਾਰ ਫੋਨ ਨਾ ਚੁੱਕਣ 'ਤੇ ਚਿੰਤਾ ਪ੍ਰਗਟਾਈ ਤਾਂ ਮੈਂ ਸਹਿਜੇ-ਸਹਿਜੇ ਸੰਖੇਪ ਵਿਚ ਆਪਣੀ ਸਾਰੀ ਹਾਲਤ ਬਿਆਨ ਕੀਤੀ। ਉਹ ਪਿਛਲੇ ਦਿਨੀਂ ਆਪਣੇ ਘਰ ਹੋਏ ਪੋਤਰੇ ਦੀ ਖ਼ੁਸ਼ਖ਼ਬਰੀ ਸਾਂਝੀ ਕਰਨਾ ਚਾਹੁੰਦੇ ਸਨ। ਖਾਸ ਤੌਰ 'ਤੇ ਮੇਰੀ ਪਤਨੀ ਨੂੰ ਵਧਾਈ ਦੇਣਾ ਚਾਹੁੰਦੇ ਸਨ ਜਿਸ ਨੇ ਉਹਨਾਂ ਦੀ ਨੂੰਹ ਨੂੰ ਵਿਆਹ ਤੋਂ ਬਾਅਦ ਪਹਿਲੀ ਵਾਰ ਵੇਖਣ ਵੇਲੇ ਲੱਡੂ ਖਾਂਦਿਆਂ ਅਸੀਸ ਦਿੱਤੀ ਸੀ, "ਅਸੀਂ ਅਗਲੇ ਸਾਲ ਇਹਨੀਂ ਦਿਨੀਂ ਤੇਰੀ ਗੋਦ ਵਿਚ ਪੁੱਤ ਖੇਡਦਾ ਵੇਖ ਕੇ ਖ਼ੁਸ਼ੀ ਸਾਂਝੀ ਕਰਨ ਲਈ ਆਵਾਂਗੇ ਤੇ ਮੁੜ ਲੱਡੂ ਖਾਵਾਂਗੇ।"

ਮੈਂ ਪਾਸਲਾ ਜੀ ਨੂੰ ਵਧਾਈ ਦਿੱਤੀ। ਉਹਨਾਂ ਮੇਰੀ ਹਾਲਤ 'ਤੇ ਡੂੰਘੀ ਚਿੰਤਾ ਪ੍ਰਗਟਾਈ ਤੇ ਕਿਹਾ, "ਜੇ ਕਿਤੇ ਡਾਕਟਰ ਕੋਲ ਜਾਣਾ ਹੋਵੇ ਤਾਂ ਮੈਨੂੰ ਦੱਸੋ, ਮੈਂ ਮੁੰਡੇ ਨੂੰ ਗੱਡੀ ਦੇ ਕੇ ਭਿਜਵਾ ਦਿੰਦਾਂ।"

"ਡਾਕਟਰ ਕੋਲ ਤਾਂ ਹੁਣੇ ਜਾਣੈ। ਪਰ ਮੈਂ ਆਪ ਹੀ ਕੱਲ੍ਹਾ ਹੌਲੀ ਹੌਲੀ ਕਾਰ ਚਲਾ ਕੇ ਲੈ ਗਿਆ ਸਾਂ।"

ਉਹਨਾਂ ਮੇਰੀ ਗੱਲ ਕੱਟ ਦਿੱਤੀ, "ਮੈਂ ਹੁਣੇ ਡਰਾਈਵਰ ਭੇਜਦਾਂ। ਤੁਸੀਂ ਆਪ ਕਾਰ ਚਲਾ ਕੇ ਨਾ ਜਾਣਾ !"

ਸ਼ਰੀਰ ਤਾਂ ਪਹਿਲਾਂ ਹੀ ਨਿਢਾਲ ਹੋਇਆ ਪਿਆ ਸੀ। ਪਹਿਲੀ ਵਾਰ ਫੋਨ 'ਤੇ ਏਨੀ ਕੁ ਗੱਲ-ਬਾਤ ਕਰਦਿਆਂ ਹੋਰ ਵੀ ਆਸਰਾ ਛੱਡ ਗਿਆ। ਮੈਂ ਨਾ ਚਾਹੁੰਦਿਆਂ ਵੀ ਉਹਨਾਂ ਨੂੰ ਡਰਾਈਵਰ ਭੇਜਣ ਲਈ ਕਹਿ ਦਿੱਤਾ।

ਮੁੰਡਾ ਕਾਰ ਲੈ ਕੇ ਆ ਗਿਆ ਤੇ ਅਸੀਂ ਘੰਟੇ-ਡੇਢ ਘੰਟੇ ਦੀ ਖੇਚਲ ਬਾਅਦ ਇੰਜੈਕਸ਼ਨ ਲਵਾ ਕੇ ਘਰ ਆ ਗਏ। ਸ਼ੁਕਰ ਹੋਇਆ ਕਿ ਸਵੇਰ ਦਾ ਇਹ ਭਾਰ ਲੱਥਾ ਪਰ ਰਾਤ ਦੇ ਇੰਜੈਕਸ਼ਨ ਲਈ ਨੌਂ ਵਜੇ ਮੁੜ ਆਪ ਹੀ ਖੇਚਲ ਕਰ ਕੇ ਜਾਣਾ ਪਿਆ। ਹਰ ਵੇਲੇ ਤਾਂ ਕਿਸੇ ਸੱਜਣ-ਮਿੱਤਰ ਨੂੰ ਇਹ ਖੇਚਲ ਦੇਣ ਨੂੰ ਮੇਰਾ ਚਿੱਤ ਹੀ ਨਹੀਂ ਸੀ ਕਰਦਾ।

ਡਾਕਟਰ ਦੇ ਕਹੇ ਅਨੁਸਾਰ ਤਿੰਨ ਦਿਨਾਂ ਵਿਚ ਛੇ ਇੰਜੈਕਸ਼ਨ ਲਵਾ ਕੇ ਉਹਨੂੰ ਮਿਲਣ ਗਏ। ਨਾਲ ਖ਼ੂਨ ਤੇ ਯੂਰਿਨ ਕਲਚਰ ਦੀ ਰੀਪੋਰਟ ਦਿੱਤੀ। ਦੱਸਿਆ ਕਿ ਬੁਖਾਰ ਤਾਂ ਟੁੱਟਣ ਵਿਚ

ਹੀ ਨਹੀਂ ਆ ਰਿਹਾ। ਉਹਦੀ ਗਿਣਤੀ-ਮਿਣਤੀ ਦੇ ਹਿਸਾਬ ਨਾਲ ਹੁਣ ਤੱਕ ਬੁਖਾਰ ਟੁੱਟਣਾ ਚਾਹੀਦਾ ਸੀ। ਉਹ ਕਹਿੰਦਾ, "ਸੰਧੂ ਸਾਹਿਬ! ਜੇ ਬੁਖਾਰ ਨਹੀਂ ਲਹਿ ਰਿਹਾ ਤਾਂ ਆਪਣਾ ਕਰੋਨਾ ਟੈਸਟ ਕਰਾਓ।"

ਉਹੋ ਗੱਲ ਹੋਈ ਜਿਸਦਾ ਮੈਨੂੰ ਡਰ ਸੀ। ਟੈਸਟ ਲਈ ਸਿਵਿਲ ਹਸਪਤਾਲ ਜਾਣਾ ਪੈਣਾ ਸੀ। ਮੈਂ ਆਪ ਓਥੇ ਕਾਰ ਚਲਾ ਕੇ ਨਹੀਂ ਸਾਂ ਜਾ ਸਕਦਾ। ਮੈਂ ਤਾਂ ਇਹ ਦੋ-ਤਿੰਨ ਸੌ ਮੀਟਰ ਵੀ ਪਤਾ ਨਹੀਂ ਕਿਵੇਂ ਚਲਾ ਕੇ ਜਾਂਦਾ-ਆਉਂਦਾ ਸਾਂ! ਕਰੋਨਾ ਦਾ ਡਰ ਹੋਣ ਕਰ ਕੇ ਹੁਣ ਕਿਸੇ ਆਪਣੇ ਨੂੰ ਵੀ ਰਾਈਡ ਦੇਣ ਦਾ ਸਵਾਲ ਪੈਦਾ ਨਹੀਂ ਸੀ ਹੁੰਦਾ।

ਹਾਰ ਕੇ ਮੈਂ ਆਪਣੇ ਦੋਸਤ ਮਲੂਕ ਸਿੰਘ ਦੇ 'ਸਾਂਝਾ-ਪੰਜਾਬ' ਟੈਕਸੀ ਸਟੈਂਡ ਦੇ ਇਨਚਾਰਜ ਜੌਹਨੀ (ਜਿਸ ਤੋਂ ਟੈਕਸੀ ਕਰ ਕੇ ਮੈਂ ਸਦਾ ਬਾਹਰ-ਅੰਦਰ ਜਾਂਦਾਂ) ਨੂੰ ਫੋਨ ਕੀਤਾ ਕਿ ਕੀ ਸ਼ਹਿਰ ਵਿਚ ਹੀ ਕਿਧਰੇ ਜਾਣ ਲਈ ਕੁਝ ਘੰਟਿਆਂ ਲਈ ਟੈਕਸੀ ਮਿਲ ਸਕਦੀ ਹੈ? ਉਹਨੇ 'ਹਾਂ' ਕਰ ਦਿੱਤੀ। ਸੁਰੱਖਿਆ ਦੀ ਲੋੜ ਤਾਂ ਟੈਕਸੀ ਡਰਾਈਵਰ ਨੂੰ ਵੀ ਸੀ। ਪਰ ਕੀ ਕਰਦੇ! ਜਾਣਾ ਪੈਣਾ ਸੀ। ਟੈਕਸੀ ਆ ਗਈ ਤੇ ਅਸੀਂ ਹਸਪਤਾਲ ਪਹੁੰਚ ਗਏ। ਪੁੱਛ-ਪੁੱਛਾ ਕੇ ਹਸਪਤਾਲ ਦੇ ਉਸ ਵੱਡੇ ਹਾਲ ਵਿਚ ਪਹੁੰਚ ਗਏ ਜਿੱਥੇ ਟੈਸਟ ਕਰਾਉਣ ਆਏ ਲੋਕਾਂ ਦੀ ਭੀੜ ਲੱਗੀ ਹੋਈ ਸੀ। ਟੈਸਟ ਤੋਂ ਪਹਿਲਾਂ ਪਰਚੀ ਬਨਾਉਣ ਲਈ ਲੰਮੀ ਲਾਈਨ ਲੱਗੀ ਹੋਈ ਸੀ। ਪੰਜਾਹ-ਸੱਠ ਬੰਦੇ-ਬੁਢੀਆਂ। ਏਨੇ ਕੁ ਹਾਲ ਵਿਚ ਪਏ ਬੈਂਚਾਂ 'ਤੇ ਬੈਠੇ ਹੋਏ। ਮੈਂ ਵੀ ਇਕ ਬੈਂਚ ਦੀ ਨੁੱਕਰ 'ਤੇ ਬਹਿ ਗਿਆ। ਪਤਨੀ ਲੰਮੀ ਲਾਈਨ ਦੇ ਸਭ ਤੋਂ ਪਿੱਛੇ ਖਲੋ ਗਈ। ਘੰਟੇ-ਡੇਢ ਘੰਟੇ ਬਾਅਦ ਵਾਰੀ ਆਈ ਤਾਂ ਮੈਂ ਉਠ ਕੇ ਕੋਲ ਚਲਾ ਗਿਆ। ਪਲਾਸਟਿਕ ਦੀ ਵੱਡੀ ਸੀਟ ਦੇ ਓਹਲੇ ਵਿਚ ਬੈਠੇ ਸਿਹਤ ਕਰਮੀਆਂ ਵਿਚੋਂ ਸਾਹਮਣੇ ਬੈਠੇ ਡਾਕਟਰ ਨੇ 'ਤਕਲੀਫ' ਪੁੱਛੀ ਤਾਂ ਸੰਖੇਪ ਵਿਚ ਆਪਣੀ ਪਿਸ਼ਾਬ ਦੀ ਇਨਫੈਕਸ਼ਨ ਅਤੇ ਬੁਖਾਰ ਨਾ ਟੁੱਟਣ ਦੀ ਸਮੱਸਿਆ ਦੱਸੀ ਤਾਂ ਉਹ ਪੈਂਦੀ ਸੱਟੇ ਕਹਿੰਦਾ, "ਤੁਹਾਨੂੰ ਹਸਪਤਾਲ ਵਿਚ ਦਾਖਲ ਹੋਣਾ ਪੈਣਾਂ।"

ਪਤਨੀ ਕੋਲ ਹੀ ਖਲੋਤੀ ਸੀ। ਕਹਿੰਦੀ, "ਪਹਿਲਾਂ ਟੈਸਟ ਤਾਂ ਕਰ ਲਓ। ਰਿਜ਼ੈਲਟ ਤੋਂ ਬਾਅਦ ਜੇ ਲੋੜ ਪਈ ਤਾਂ ਦਾਖਲ ਵੀ ਹੋ ਜਾਣਗੇ।"

ਡਾਕਟਰ ਨੇੜੇ ਬੈਠੀ ਸਾਥੀ ਡਾਕਟਰ ਨੂੰ ਕੁਝ ਲਿਖਾਉਣ ਲੱਗਾ। ਲਿਖ-ਲਿਖਾ ਕੇ ਉਹਨੇ ਪਰਚੀ ਸਾਡੇ ਹੱਥ ਫੜਾਈ।

ਟੈਸਟ ਅਜੇ ਬਾਅਦ ਵਿਚ ਹੋਣੇ ਸਨ। ਪਹਿਲਾਂ ਪਰਚੀਆਂ ਹੀ ਬਣਨੀਆਂ ਸਨ। ਸਾਡੇ ਪਿੱਛੇ ਹੋਰ ਲਾਈਨ ਲੱਗ ਗਈ ਸੀ। ਹੁਣ ਲੰਮਾਂ ਸਮਾਂ ਉਡੀਕ ਕਰਨੀ ਪੈਣੀ ਸੀ। ਕਿਸੇ ਬੈਂਚ 'ਤੇ ਬਹਿਣ ਲਈ ਹੁਣ ਕੋਈ ਖਾਲੀ ਥਾਂ ਨਹੀਂ ਸੀ। ਕੁਝ ਲੋਕ ਹਾਲ ਦੇ ਬਾਹਰ ਖਲੋਤੇ ਸਨ। ਮੈਂ ਹਾਲ ਦੇ ਸਾਹਮਣੇ ਪਿੱਪਲ ਦੇ ਦਰਖਤ ਦੁਆਲੇ ਬਣੇ ਥੜ੍ਹੇ 'ਤੇ ਜਾ ਬੈਠਾ। ਪਤਨੀ ਹਾਲ ਵਿਚ ਏਧਰ-ਓਧਰ ਪਤਾ ਕਰਦੀ ਫਿਰਦੀ ਸੀ ਕਿ ਟੈਸਟ ਕਦੋਂ ਕੁ ਹੋਵੇਗਾ! ਰੀਪੋਰਟ ਕਿਸ ਦਿਨ ਮਿਲੇਗੀ? ਕਿੱਥੋਂ ਮਿਲੇਗੀ?

ਦੁਪਹਿਰ ਦੇ ਆਏ ਸਾਂ। ਸ਼ਾਮ ਹੋਣ ਨੂੰ ਆਈ ਸੀ ਜਦ ਟੈਸਟ ਕਰਨ ਲਈ ਪਰਚੀ ਦੇ ਨੰਬਰ ਅਨੁਸਾਰ ਲਾਈਨ ਲੱਗੀ। ਲਾਈਨ ਹਾਲ ਤੋਂ ਬਾਹਰ ਦੂਰ ਤੱਕ ਲੱਗ ਚੁੱਕੀ ਸੀ। ਸਾਡੇ ਤੋਂ ਪਹਿਲਾਂ ਬਹੁਤ ਲੋਕ ਸਨ। ਹਾਲ ਤੋਂ ਬਾਹਰ ਖਲੋਤੇ ਚਾਲੀ-ਪੰਜਾਹ ਬੰਦਿਆਂ ਦੀ ਲਾਈਨ ਵਿਚ ਆਪਣੀ ਵਾਰੀ 'ਤੇ ਪਤਨੀ ਜਾ ਖਲੋਤੀ। ਮੈਂ ਥੜ੍ਹੇ 'ਤੇ ਬੈਠਾ ਰਿਹਾ। ਸੁੱਖਾਂ-ਸੁਖਦਿਆਂ ਨੂੰ ਵਾਰੀ ਨੇੜੇ ਆਈ ਤਾਂ ਮੈਂ ਉਹਦੀ ਥਾਂ ਲਾਈਨ ਵਿਚ ਜਾ ਖਲੋਤਾ। ਵਾਰੀ ਆਉਣ 'ਤੇ ਅੰਦਰ ਗਿਆ। ਕੁਰਸੀ 'ਤੇ ਬੈਠਾ ਤੇ ਸਿਹਤ ਕਰਮਚਾਰੀ ਬੀਬੀ ਨੇ ਮੇਰੇ ਨੱਕ ਵਿਚ ਰੂੰ ਦਾ ਫੰਬਾ ਜਿਹਾ ਧੱਕਿਆ ਤੇ ਬਾਅਦ ਵਿਚ ਮੇਰੇ ਨਾਂ ਦੀ ਸ਼ੀਸ਼ੀ ਫੜੀ ਖਲੋਤੇ ਕਰਮਚਾਰੀ ਨੂੰ ਸ਼ੀਸ਼ੀ ਵਿਚ ਪਾਉਣ ਲਈ ਨਮੂਨਾ ਫੜਾ ਦਿੱਤਾ।

ਲਾਈਨ ਵਿਚ ਲੱਗਣ ਵੇਲੇ ਮੇਰੀ ਪਤਨੀ ਦੇ ਅੱਗੇ ਖਲੋਤੀ ਕੋਈ ਡਾਕਟਰੀ ਪਾਸ ਕੁੜੀ ਵੀ ਟੈਸਟ ਕਰਾਉਣ ਆਈ ਸੀ। ਉਦੋਂ ਤਾਂ ਖਿਆਲ ਨਾ ਆਇਆ, ਪਰ ਹੁਣ ਉਹਨੂੰ ਹਾਲ ਵਿਚੋਂ ਲੱਭਣ ਲੱਗੀ ਤਾਕਿ ਉਸਤੋਂ ਪਤਾ ਕਰ ਸਕੇ ਕਿ ਰੀਪੋਰਟ ਕਦੋਂ ਮਿਲੇਗੀ। ਮੈਂ ਹਾਲ ਵਿਚ ਡਿਊਟੀ 'ਤੇ ਖਲੋਤੇ ਇਕ ਪੁਲਿਸ ਕਰਮਚਾਰੀ ਨੂੰ ਪੁੱਛਿਆ ਤਾਂ ਉਹ ਕਹਿੰਦਾ, "ਦੋ ਦਿਨ ਬਾਅਦ ਆ ਕੇ ਰੀਪੋਰਟ ਪਤਾ ਕਰ ਲੈਣੀ।"

ਫਿਰ ਉਹਨੇ ਇਕ ਪਾਸੇ ਪਏ ਕਾਗਜ਼ ਫਰੋਲਦੇ ਬੰਦਿਆਂ ਵੱਲ ਇਸ਼ਾਰਾ ਕੀਤਾ, "ਓਥੇ ਰੋਜ਼ ਦੇ ਰੋਜ਼ ਹੁੰਦੇ ਟੈਸਟਾਂ ਦੀਆਂ ਰਿਪੋਰਟਾਂ ਪਈਆਂ ਹੁੰਦੀਆਂ ਨੇ।"

ਕਾਰ ਵਿਚ ਬਹਿ ਕੇ ਅਸੀਂ ਘਰ ਆ ਗਏ। ਸਾਰੇ ਰਾਹ ਅਸਾਂ ਕੋਈ ਗੱਲ ਨਾ ਕੀਤੀ। ਅਸੀਂ ਨਹੀਂ ਸਾਂ ਚਾਹੁੰਦੇ ਕਿ ਡਰਾਈਵਰ ਨੂੰ ਪਤਾ ਚੱਲੇ ਕਿ ਅਸੀਂ ਹਸਪਤਾਲ ਕਿਸ ਕੰਮ ਆਏ ਸਾਂ! ਉਂਜ ਉਹ ਵੀ ਮਾਂ ਦਾ ਪੁੱਤ ਸੀ। ਜੇ ਮੈਨੂੰ ਕੁਝ ਹੋਇਆ ਤਾਂ ਲਾਗ ਦਾ ਖਤਰਾ ਤਾਂ ਉਹਨੂੰ ਵੀ ਸੀ। ਨਾਲ ਹੀ ਕੁਲਵੰਤ ਦਾ ਤੇ ਪਾਸਲਾ ਹੁਰਾਂ ਦੇ ਡਰਾਈਵਰ ਦਾ ਖਿਆਲ ਆਇਆ। ਉਸ ਕਾਰ ਵਿਚ ਪਾਸਲਾ ਹੁਰੀਂ ਆਪਣੇ ਸਾਥੀਆਂ ਨਾਲ, ਪਰਿਵਾਰ ਨਾਲ ਬੈਠਦੇ ਹੋਣਗੇ। ਮੇਰੇ ਕਰ ਕੇ ਉਹਨਾਂ ਲਈ ਵੱਡੀ ਮੁਸ਼ਕਿਲ ਬਣ ਸਕਦੀ ਸੀ। ਪਤਾ ਲੱਗਣ 'ਤੇ ਉਹਨਾਂ ਨੂੰ ਅਹਿਸਾਸ ਤੇ ਪਛਤਾਵਾ ਹੋਵੇਗਾ ਕਿ ਇਹਨਾਂ ਦਿਨਾਂ ਵਿਚ ਕਿਸੇ ਮੇਰੇ ਵਰਗੇ ਨਾਲ 'ਹਮਦਰਦੀ ਕਰਨੀ' ਕਿੰਨੀ ਮਹਿੰਗੀ ਪੈ ਸਕਦੀ ਹੈ!

ਪਰ ਜਿਹੜੀ ਮੇਰੇ ਨਾਲ ਬੈਠੀ ਸੀ! ਜਿਹੜੀ ਹਰ ਪਲ ਪਰਛਾਵੇਂ ਵਾਂਗ ਮੇਰੇ ਅੰਗ-ਸੰਗ ਰਹਿੰਦੀ ਹੈ ਜੇ ਇਹਨੂੰ ਵੀ ਕੁਝ ਹੋ

ਗਿਆ ਤਾਂ! ਹੋਵੇਗਾ ਹੀ। ਇਹਦੀ ਸੇਵਾ ਦਾ ਇਹਨੂੰ 'ਪ੍ਰਸ਼ਾਦ' ਤਾਂ ਮਿਲੇਗਾ ਹੀ। ਸ਼ਾਇਦ ਇਹਦੇ ਮਨ ਦੀ ਮੁਰਾਦ ਪੂਰੀ ਹੋਣ ਵਾਲੀ ਸੀ, ਜਿਹੜੀ ਸਦਾ ਕਹਿੰਦੀ ਏ, "ਮੈਂ ਤਾਂ ਰੱਬ ਅੱਗੇ ਸਦਾ ਅਰਦਾਸ ਕਰਦੀ ਆਂ ਕਿ ਜਦੋਂ ਮਰੀਏ, 'ਕੱਠੇ' ਈ ਮਰੀਏ।"

ਘਰ ਵੜਦਿਆਂ ਹੀ ਉਹਨੇ ਕਿਹਾ, "ਤੁਸੀਂ ਬਾਥ ਰੂਮ ਵਿਚ ਜਾ ਕੇ ਚੰਗੀ ਤਰ੍ਹਾਂ ਦੋ ਤਿੰਨ ਵਾਰ ਸਾਬਣ ਮਲ ਕੇ ਨਹਾਓ ਤੇ ਆਪਣੇ ਕੱਪੜੇ ਲਾਹ ਕੇ ਮੈਨੂੰ ਦੇ ਦਿਓ, ਮੈਂ ਨਹਾਉਣ ਲੱਗਿਆਂ ਧੋ ਦੇਂਦੀ ਆਂ। ਏਨੇ ਘੰਟੇ ਓਥੇ ਪਤਾ ਨਹੀਂ ਕਿਹਦੇ ਕਿਹਦੇ ਨਾਲ ਖਲੋਤੇ ਤੇ ਕਿਹਦੇ ਕਿਹਦੇ ਨਾਲ ਲੱਗੇ ਆਂ। ਪਤਾ ਨਹੀਂ ਕਿੰਨਿਆਂ ਕੁ ਨੂੰ ਬੀਮਾਰੀ ਹੋਵੇਗੀ ਜਾਂ ਨਾ।"

ਨਹਾ ਧੋ ਕੇ ਵਿਹਲੇ ਹੋਏ ਤਾਂ ਉਹ ਮੈਨੂੰ ਦਿਲਬਰੀ ਦੇਣ ਲੱਗੀ, "ਬਹੁਤਾ ਸੋਚੋ ਨਾ। ਤੁਹਾਨੂੰ ਕੁਝ ਨਹੀਂ ਹੋਣ ਲੱਗਾ। ਦੋਵੇਂ ਡਾਕਟਰ ਆਪ ਹੀ ਤਾਂ ਕਹਿੰਦੇ ਸਨ ਕਿ ਇਹ ਸਿਰਫ ਯੂਰਿਨ ਇਨਫੈਕਸ਼ਨ ਨਾਲ ਜੁੜਿਆ ਬੁਖਾਰ ਹੈ। ਕਰੋਨਾ ਨਾਲ ਇਹਦਾ ਕੋਈ ਵਾਸਤਾ ਨਹੀਂ।"

"ਹੁਣ ਟੈਸਟ ਕਰਵਾਉਣ ਲਈ ਵੀ ਤਾਂ ਡਾਕਟਰ ਨੇ ਹੀ ਕਿਹਾ ਏ। ਉਹਨੂੰ ਸ਼ੱਕ ਪਿਆ ਏ ਤਾਂ ਹੀ ਨਾ!"

ਮੈਂ ਉਹਨੂੰ ਕਿਹਾ ਕਿ ਉਹ ਆਪਣੇ ਪਰਸ ਵਿਚੋਂ ਅੱਜ ਵਾਲੀ ਪਰਚੀ ਕੱਢ ਕੇ ਲਿਆਵੇ। ਵੇਖੀਏ ਕਿ ਕੀ ਲਿਖਿਆ ਹੈ?

ਪਰਚੀ ਵੇਖੀ ਤਾਂ ਪਤਾ ਨਹੀਂ ਕੀ ਕੀ ਲਿਖ ਕੇ ਵਰਕਾ ਭਰਿਆ ਹੋਇਆ ਸੀ। ਡਾਕਟਰੀ ਲਿਖਾਈ ਨੂੰ ਪੜ੍ਹਨਾ ਸੌਖਾ ਨਹੀਂ ਸੀ ਪਰ ਸਭ ਤੋਂ ਹੇਠਾਂ ਚੌਦਾਂ ਦਿਨ ਦੀ ਕੁਆਰਿਨਟੀਨ ਲਿਖਿਆ ਸਾਫ ਪੜ੍ਹਿਆ ਜਾ ਸਕਦਾ ਸੀ। ਹੈਰਾਨੀ ਹੋਈ ਕਿ ਜਦ ਅਜੇ ਕਰੋਨਾ ਦੀ ਟੈਸਟ ਰੀਪੋਰਟ ਆਈ ਹੀ ਨਹੀਂ ਤਾਂ ਪਰਚੀ ਉਤੇ 'ਚੌਦਾਂ ਦਿਨ ਦੀ ਕੁਆਰਿਨਟੀਨ' ਕਿਉਂ ਲਿਖ ਦਿੱਤਾ।

ਕੀ ਉਹਨਾਂ ਨੂੰ ਪੱਕਾ ਯਕੀਨ ਹੋ ਗਿਆ ਸੀ ਕਿ ਮੈਂ ਕਰੋਨਾ ਪਾਜ਼ੇਟਿਵ ਹੀ ਹਾਂ।

"ਤੂੰ ਹੁਣ ਐਂ ਕਰ ਮੇਰੇ ਤੋਂ ਦੂਰ ਰਹਿ। ਇਹਤਿਆਤ ਵਰਤਣੀ ਬਹੁਤ ਜਰੂਰੀ ਹੈ। ਜਿਹੜੀ ਚੀਜ਼ ਮੈਨੂੰ ਦੇਣੀ ਹੋਵੇ ਕਮਰੇ ਦੇ ਬਾਹਰ ਰੱਖ ਦਿਆ ਕਰ। ਮੈਂ ਓਥੋਂ ਚੁੱਕ ਲਿਆ ਕਰੂੰਗਾ। ਰਾਤ ਨੂੰ ਏਥੇ ਨਾ ਸੌਂਵੀਂ।"

ਉਹਨੇ ਅੱਖਾਂ ਭਰ ਕੇ ਮੈਨੂੰ ਗਲਵੱਕੜੀ ਵਿਚ ਲੈ ਲਿਆ, ਮੇਰਾ ਮੱਥਾ ਚੁੰਮਿਆਂ ਤੇ ਧਰਵਾਸ ਦੇਣ ਲੱਗੀ, "ਨਾ ਤੁਹਾਨੂੰ ਕੁਝ ਹੋਣਾ ਤੇ ਨਾ ਮੈਨੂੰ। ਐਵੇਂ ਫਿਕਰ ਕਾ ਕਰੋ। ਆਪਾਂ ਨੂੰ ਤਾਂ ਹਰ ਪਲ ਇਕ-ਦੂਜੇ ਦੀ ਲੋੜ ਏ। ਤੁਹਾਨੂੰ ਛੱਡ ਕੇ ਮੈਂ ਵੱਖਰੀ ਜਾ ਸੌਂਵਾਂ! ਇਹ ਕਿਵੇਂ ਹੋ ਜੂ? ਹੱਦ ਹੋ ਗਈ ਤੁਹਾਡੀ! ਤੁਸੀਂ ਇਹ ਸੋਚ ਵੀ ਕਿਵੇਂ ਲਿਆ? ਤੁਹਾਡੇ ਬਿਨਾਂ ਮੇਰਾ ਵਜੂਦ ਹੀ ਕੀ ਹੈ? ਐਵੇਂ ਕਮਲੀਆਂ ਨਾ ਮਾਰੋ।"

ਉਹਨੇ ਮੇਰੀਆਂ ਕਮਲੀਆਂ ਦੀ ਕੋਈ ਪ੍ਰਵਾਹ ਨਾ ਕੀਤੀ ਤੇ ਮੇਰੇ ਵਾਲਾਂ ਵਿਚ ਉਂਗਲਾਂ ਫੇਰਨ ਲੱਗੀ। ਫਿਰ ਤੇਲ ਲਿਆ ਕੇ ਮੇਰੇ ਸ਼ਰੀਰ ਦੀ ਮਾਲਸ਼ ਕਰਨ ਲੱਗੀ। ਘੰਟਾ ਭਰ ਮੇਰੇ ਪਿੰਡੇ, ਲੱਤਾਂ-ਬਾਹਾਂ ਤੇ ਹੱਥਾਂ-ਪੈਰਾਂ ਦੀਆਂ ਤਲੀਆਂ ਨੂੰ ਮਲਣ ਬਾਅਦ ਮੇਰੇ ਸਿਰ ਵਿਚ ਬਦਾਮ ਰੋਗਨ ਝੱਸਣ ਲੱਗੀ। ਅੱਗੇ ਉਹ ਇਕ-ਦੋ ਦਿਨ ਬਾਅਦ ਮਾਲਿਸ਼ ਲਈ ਸਮਾਂ ਕੱਢਦੀ ਸੀ ਪਰ ਹੁਣ ਉਹਨੇ ਰੋਜ਼ ਦਾ ਦਸਤੂਰ ਬਣਾ ਲਿਆ। ਉਹ ਮੂੰਹੋਂ ਕੁਝ ਨਹੀਂ ਸੀ ਕਹਿੰਦੀ ਪਰ ਮੈਂ ਸਮਝਦਾ ਸਾਂ ਕਿ ਉਹ ਇਹ ਸਾਬਤ ਕਰਨਾ ਚਾਹੁੰਦੀ ਸੀ ਕਿ ਭਾਵੇਂ ਤੈਨੂੰ ਕੋਈ ਵੀ ਬੀਮਾਰੀ ਹੋਵੇ, ਤੇ ਭਾਵੇਂ ਉਹ ਮੈਨੂੰ ਸੌ ਵਾਰ ਲੱਗ ਜਾਵੇ, ਮੈਂ ਤੇਰਾ ਨੇੜ ਨਹੀਂ ਛੱਡ ਸਕਦੀ ਤੇ ਨਾ ਹੀ ਤੇਰੀ ਸੇਵਾ ਕਰਨੀ।

ਅਸੀਂ ਦੋਵੇਂ ਟੈਸਟ-ਰੀਪੋਰਟ ਦੀ ਉਡੀਕ ਕਰਨ ਲੱਗੇ। ਇਹ ਵੀ ਡਰ ਸੀ ਕਿ ਜੇ ਨਤੀਜਾ ਪਾਜੇਟਿਵ ਆ ਗਿਆ ਤੇ ਉਹਨਾਂ ਨੇ ਬਦੋਬਦੀ ਹਸਪਤਾਲ ਦਾਖਲ ਕਰ ਲਿਆ ਤਾਂ ਮੈਂ ਸ਼ਾਇਦ ਹੀ ਜਿਉਂਦਾ ਵਾਪਸ ਆ ਸਕਾਂ; ਕਿਉਂਕਿ ਇਕ ਤਾਂ ਹਸਪਤਾਲਾਂ ਵਿਚ ਸਹੂਲਤਾਂ ਦੀ ਬੇਓੜਕ ਘਾਟ ਸੀ, ਗੰਦਗੀ ਸੀ ਤੇ ਮੁਲਾਜ਼ਮਾਂ ਵੱਲੋਂ ਮਰੀਜਾਂ ਪ੍ਰਤੀ ਵਰਤੀ ਜਾਂਦੀ ਲਾਪ੍ਰਵਾਹੀ ਤੇ ਬੇਧਿਆਨੀ ਦੀਆਂ ਖਬਰਾਂ ਰੋਜ਼ ਛਪਦੀਆਂ ਰਹਿੰਦੀਆਂ ਸਨ। ਨਿਰਮਲ ਸਿੰਘ ਖਾਲਸਾ ਦੀਆਂ ਲਾਈਵ ਵੀਡੀਓਜ਼ ਵਿਚ ਉਸ ਵੱਲੋਂ ਲਏ ਜਾਂਦੇ ਘਰਦਿਆਂ ਦੇ ਲਏ ਤਰਲੇ ਕਿ, "ਮੈਨੂੰ ਬਚਾ ਲਓ। ਇਹਨਾਂ ਮੈਨੂੰ ਮਾਰ ਦੇਣਾ। ਮੇਰਾ ਕੋਈ ਖਿਆਲ ਨਹੀਂ ਰੱਖ ਰਿਹਾ।" ਸਭ ਨੇ ਵੇਖੇ-ਸੁਣੇ ਸਨ। ਦੂਜੀ ਓਥੇ ਮੇਰੀ ਪਤਨੀ ਵਾਂਗ ਮੇਰੀ ਹਰ ਪਲ ਸੰਭਾਲ ਕੌਣ ਕਰੇਗਾ? ਇਹ ਤਾਂ ਕਿਤੇ ਵੀ ਨਹੀਂ ਸੀ ਹੋਣੀ ਭਾਵੇਂ ਕਿੱਡਾ ਵੱਡਾ ਨਾਮੀ ਹਸਪਤਾਲ ਕਿਉਂ ਨਾ ਹੋਵੇ! ਜਿਵੇਂ ਮੈਂ ਕਾਂਬਾ ਚੜ੍ਹਨ ਬਾਅਦ ਸ਼ਿਖਰਲੇ ਬੁਖਾਰ ਨਾਲ ਬੇਹੋਸ਼ ਹੋ ਜਾਂਦਾ ਹਾਂ, ਹਸਪਤਾਲ ਵਿਚ ਤਾਂ ਮੈਂ ਬੇਹੋਸ਼ੀ ਦੀ ਹਾਲਤ ਵਿਚ ਹੀ ਮਰ ਜਾਵਾਂਗਾ। ਓਥੇ ਕਿਹੜਾ ਹਰ ਪਾਲ ਸਾਹਾਂ ਵਾਂਗ ਨਾਲ ਰਹਿਣ ਵਾਲੀ ਪਤਨੀ ਕੋਲ ਹੋਣੀ ਹੈ ਮੈਨੂੰ ਸਾਂਭਣ ਲਈ। ਸਿਹਤ ਕਰਮਚਾਰੀਆਂ ਬਾਰੇ ਤਾਂ ਸੁਣਿਆਂ ਸੀ ਕਿ ਚਾਰ-ਪੰਜ ਘੰਟੇ ਬਾਅਦ 'ਦਵਾਈ' ਦੇਣ ਹੀ ਆਉਂਦੇ ਸਨ। ਉਂਜ ਇਹ ਵੀ ਸੱਚ ਸੀ ਕਿ ਬਹੁਤੇ ਸਿਹਤ ਕਰਮਚਾਰੀ ਆਪਣੀ ਜਾਨ ਤਲੀ 'ਤੇ ਰੱਖ ਕੇ ਆਪਣੀ ਡਿਊਟੀ ਨਿਭਾਅ ਰਹੇ ਸਨ।

ਸਾਡੇ ਲਈ ਰੀਪੋਰਟ ਆਉਣ ਤੱਕ ਦੇ ਵਿਚਕਾਰਲੇ ਦਿਨ ਬੜੀ ਚਿੰਤਾ ਤੇ ਬੇਚੈਨੀ ਦੇ ਸਨ। 'ਅਜੀਤ' ਅਖਬਾਰ ਦਾ ਰੀਪੋਰਟਰ ਪਿਛਲੇ ਦਿਨ ਪਾਜੇਟਿਵ ਆਏ ਮਰੀਜਾਂ ਦੇ ਨਾਂ ਅਤੇ ਆਬਾਦੀ ਦਾ ਨਾਂ ਤੱਕ ਲਿਖ ਕੇ ਹਰ ਰੋਜ ਸੂਚਨਾ ਦੇ ਰਿਹਾ ਸੀ। ਮੈਂ ਰੋਜ ਵੇਖਦਾ ਰਹਿੰਦਾ ਤੇ ਆਪਣੇ ਨਾਂ ਨੂੰ ਲੱਭਦਾ ਰਹਿੰਦਾ। ਸਾਨੂੰ ਇਹ ਵੀ ਸੀ ਕਿ ਸ਼ਾਇਦ ਪਾਜ਼ੇਟਿਵ ਮਰੀਜਾਂ ਨੂੰ ਹਸਪਤਾਲ ਵੱਲੋਂ ਵੀ ਸੂਚਿਤ ਕੀਤਾ ਜਾਂਦਾ ਹੋਵੇ। ਜਿਵੇਂ ਦੱਸਿਆ ਗਿਆ ਸੀ, ਰੀਪੋਰਟ ਤੀਜੇ ਦਿਨ ਹੀ ਆਉਣੀ ਸੀ। ਪਰ ਅਸੀਂ ਤੀਜੇ ਦਿਨ ਵੀ ਹਸਪਤਾਲ ਨਾ ਗਏ। ਉਡੀਕਦੇ ਸਾਂ

ਕਿ ਜੇ ਕੋਈ 'ਉਹੋ ਜਿਹੀ' ਗੱਲ ਹੋਈ ਤਾਂ ਹਸਪਤਾਲ ਵੱਲੋਂ ਫੋਨ ਜਰੂਰ ਆਵੇਗਾ। ਤਿੰਨ ਦਿਨ ਦੀ ਉਡੀਕ ਤੋਂ ਬਾਅਦ ਪਤਨੀ ਆਪ ਹਸਪਤਾਲ ਗਈ। ਜਾਹਿਰ ਹੈ ਕਿ ਮੈਂ ਨਤੀਜਾ ਜਾਨਣ ਲਈ ਬੇਚੈਨ ਤੇ ਚਿੰਤਤ ਸਾਂ। ਓਥੇ ਪਈਆਂ ਲਿਸਟਾਂ ਦੇ ਢੇਰ ਵਿਚੋਂ ਉਹਨੂੰ ਆਪਣੀ ਤਰੀਕ ਵਾਲੀਆਂ ਲਿਸਟਾਂ ਨਾ ਲੱਭੀਆਂ। ਨਿਰਾਸ਼ ਹੋ ਕੇ ਉਹ ਮੁੜ ਆਈ। ਅਗਲੇ ਦਿਨ ਫੇਰ ਗਈ।

ਦੋ ਘੰਟੇ ਬਾਅਦ ਉਹਦਾ ਫੋਨ ਆਇਆ। ਮੈਂ ਧੜਕਦੇ ਦਿਲ ਨਾਲ ਸੁਣਿਆਂ। ਉਹ ਬੋਲੀ, "ਮੈਂ ਏਥੇ ਬੜੇ ਚਿਰ ਤੋਂ ਥੱਬਾ ਭਰ ਪਈਆਂ ਲਿਸਟਾਂ ਵਿਚੋਂ ਤੁਹਾਡਾ ਨਾਂ ਲੱਭਣ ਦੀ ਕੋਸ਼ਸ਼ਿ ਕਰ ਰਹੀ ਹਾਂ। ਦਰਜਨਾਂ ਦੇ ਹਿਸਾਬ ਨਾਲ ਲਿਸਟਾਂ ਨੇ। ਇਕ ਦੀ ਥਾਂ ਕਈ ਤਰੀਕਾਂ ਦੀਆਂ। ਮੈਂ ਆਪਣੀ ਤਰੀਕ ਵਾਲੀਆਂ ਲਿਸਟਾਂ ਲੱਭਦੀ ਕਮਲੀ ਹੋਈ ਪਈ ਆਂ। ਏਥੇ ਕੋਈ ਪ੍ਰਬੰਧ ਨਹੀਂ। ਜਿਸ ਨੂੰ ਵੀ ਪੁੱਛੀਏ, ਉਹ ਕਹਿੰਦਾ, "ਲਿਸਟਾਂ ਵਿਚੋਂ ਆਪੇ ਆਪਣਾ ਨਾਂ ਲੱਭਣਾ ਪੈਣਾ। ਇਕ ਤਾਂ ਹਾਲ ਵਿਚ ਚਾਨਣ ਬੜਾ ਮੱਧਮ ਏ। ਨਾਂ ਵੀ ਬੜੇ ਧੁੰਦਲੇ ਨੇ। ਪੜ੍ਹਨੇ ਮੁਸ਼ਕਿਲ ਨੇ। ਮੈਂ ਆਹ ਹੁਣ ਇਕ ਲੜਕੀ ਨੂੰ ਰਿਕੁਐਸਟ ਕੀਤੀ ਹੈ ਕਿ ਮੇਰੀ ਮਦਦ ਕਰੇ। ਇਹ ਵੀ ਵਿਚਾਰੀ ਮੇਰੇ ਨਾਲ ਲੱਗੀ ਹੋਈ ਐ। ਜਦੋਂ ਮੈਨੂੰ ਕੋਈ ਪਤਾ ਲੱਗਾ, ਤੁਹਾਨੂੰ ਫੋਨ ਕਰ ਦਿਆਂਗੀ। ਇਹ ਫੋਨ ਮੈਂ ਇਸ ਕਰ ਕੇ ਕੀਤਾ ਕਿ ਫਿਕਰ ਕਰਦੇ ਹੋਣਗੇ।"

ਅੱਧੇ ਘੰਟੇ ਬਾਅਦ ਉਹਦਾ ਫੋਨ ਆਇਆ। ਉਹਦੀ ਆਵਾਜ਼ ਵਿਚ ਖੇੜਾ ਸੀ।

"ਆਪਣੀ ਰੀਪੋਰਟ ਨੈਗੇਟਿਵ ਹੈ। ਮੈਂ ਲਿਸਟ ਦੀ ਫੋਟੋ ਖਿੱਚ ਲਈ ਹੈ। ਹੁਣ ਡਾਕਟਰ ਨੂੰ ਵਿਖਾ ਕੇ ਪਰਚੀ 'ਤੇ ਲਿਖਵਾ ਕੇ ਲਿਆਉਂਦੀ ਆਂ। ਕੱਲ੍ਹ ਨੂੰ 'ਐਸ ਜੀ ਐਲ' ਹਸਪਤਾਲ ਵਾਲਿਆਂ ਨੂੰ ਵੀ ਤਾਂ ਸਬੂਤ ਦੇਣਾ ਪੈਣਾ।"

ਇਹ ਉਹਨੇ ਸਿਆਣਪ ਕੀਤੀ ਸੀ। ਅਗਲੇ ਦਿਨ 'ਐਸ ਜੀ ਐਲ' ਹਸਪਤਾਲ ਗਏ ਤਾਂ ਰਿਸੈਪਸ਼ਨ 'ਤੇ ਬੈਠੇ ਸਿਹਤ ਕਰਮਚਾਰੀ ਨੇ ਪੈਂਦੀ ਸੱਟੇ ਸਵਾਲ ਕੀਤਾ, "ਤੁਹਾਨੂੰ ਕਰੋਨਾ ਦਾ ਟੈਸਟ ਕਰਾਉਣ ਲਈ ਕਿਹਾ ਗਿਆ ਸੀ। ਉਹਦੀ ਰੀਪੋਰਟ ਤੋਂ ਬਿਨਾਂ ਤੁਸੀਂ ਅੰਦਰ ਨਹੀਂ ਜਾ ਸਕਦੇ।

ਜਾਹਿਰ ਹੈ ਡਾਕਟਰ ਨੇ ਪੂਰੀ ਸਾਵਧਾਨੀ ਵਰਤਣ ਲਈ ਇਹ ਸੂਚਨਾ ਹਸਪਤਾਲ ਦੇ ਮੁੱਖ ਕੇਂਦਰ ਤੱਕ ਦਿੱਤੀ ਹੋਈ ਸੀ। ਪਤਨੀ ਨੇ ਪਰਸ ਫੋਲ ਕੇ ਉਹ ਪਰਚੀ ਕੱਢੀ, ਜਿਹੜੀ ਪਹਿਲੇ ਦਿਨ ਸਾਨੂੰ ਦਿੱਤੀ ਗਈ ਸੀ। ਓਸੇ ਪਰਚੀ ਦੇ ਇਕ ਪਾਸੇ ਖਾਲੀ ਥਾਂ 'ਤੇ ਡਾਕਟਰ ਨੇ ਮੇਰਾ ਨਾਂ ਲਿਖ ਕੇ 'ਰੀਪੋਰਟ ਨੈਗੇਟਿਵ' ਲਿਖੀ ਹੋਈ ਸੀ ਤੇ ਹੇਠਾਂ ਦਸਤਖਤ ਕਰ ਕੇ ਹਸਪਤਾਲ ਦੀ ਮੁਹਰ ਲਾਈ ਹੋਈ ਸੀ।

ਨਵੀਂ ਪਰਚੀ ਬਣਵਾ ਕੇ ਅਸੀਂ ਅੰਦਰ ਨੂੰ ਤੁਰੇ ਤਾਂ ਮੈਂ ਪਹਿਲੀ ਪਰਚੀ 'ਤੇ ਝਾਤ ਮਾਰੀ। ਉਹਦੇ 'ਤੇ ਮੇਰੀ ਬੀਮਾਰੀ ਬਾਰੇ ਲਿਖਿਆ ਹੋਇਆ ਸੀ, "ਹਾਈ-ਗਰੇਡ ਫੀਵਰ"।

ਡਾਕਟਰ ਨੂੰ ਮਿਲੇ, ਰੀਪੋਰਟ ਵਿਖਾਈ। ਦੱਸਿਆ ਕਿ ਪਿਸ਼ਾਬ ਕਾਹਲਾ ਆਉਣ ਦੀ ਸਮੱਸਿਆ ਵਿਚ ਭਾਵੇਂ ਪੂਰਾ ਆਰਾਮ ਤਾਂ ਨਹੀਂ ਪਰ ਪਹਿਲੇ ਦਿਨਾਂ ਨਾਲੋਂ ਫਰਕ ਹੈ ਪਰ ਬੁਖਾਰ ਪਹਿਲਾਂ ਵਾਂਗ ਹੀ ਚੜ੍ਹਦਾ ਹੈ। ਹੁਣ ਤੱਕ ਵੀਹ-ਬਾਈ ਦਿਨ ਹੋ ਗਏ ਸਨ। ਡਾਕਟਰ ਨੂੰ ਕਿਹਾ ਕਿ ਉਹ ਕਿਸੇ ਹੋਰ ਸੰਭਾਵਿਤ ਬੀਮਾਰੀ ਦੇ ਲੋੜੀਂਦੇ ਟੈਸਟ ਤੇ ਪਿਸ਼ਾਬ ਵਗੈਰਾ ਦੇ ਸਾਰੇ ਟੈਸਟ ਵੀ ਦੋਬਾਰਾ ਕਰਵਾ ਲਵੇ।

ਡਾਕਟਰ ਨੇ ਸਾਡੀ ਨਵੇਂ ਜਾਂ ਪੁਰਾਣੇ ਟੈਸਟ ਦੋਬਾਰਾ ਕਰਾਉਣ ਦੀ ਗੱਲ ਨਾ ਮੰਨੀ। ਬੱਸ, ਇਕ-ਦੋ ਗੋਲੀਆਂ ਬਦਲੀਆਂ ਤੇ ਹਫਤੇ ਬਾਅਦ ਆਉਣ ਲਈ ਕਿਹਾ। ਰਾਤ ਨੂੰ ਬੁਖਾਰ ਏਨੇ ਕਾਂਬੇ ਨਾਲ ਚੜ੍ਹਿਆ ਕਿ ਮੈਂ ਲਗਭਗ ਬੇਹੋਸ਼ੀ ਦੇ ਆਲਮ ਵਿਚ ਚਲਾ ਗਿਆ। ਅਜਿਹੀ ਬੇਹੋਸ਼ੀ ਦੇ ਡਰਾਉਣੇ ਦੌਰੇ ਪਹਿਲਾਂ ਵੀ ਚਾਰ-ਪੰਜ ਵਾਰ ਪਏ ਸਨ। ਪਰ ਉਸ ਰਾਤ ਮੇਰੇ ਨਾਲ ਕੀ ਹੋਇਆ ਸੀ, ਸਵੇਰੇ ਮੈਨੂੰ ਇਸਦਾ ਕੋਈ ਚਿੱਤ-ਚੇਤਾ ਨਹੀਂ ਸੀ। ਪਤਨੀ ਨੇ ਹੀ ਸਵੇਰੇ ਮੈਨੂੰ ਦੱਸਿਆ ਸੀ ਕਿ ਜਦ ਮੈਂ ਹੇਠਾਂ ਪਿਸ਼ਾਬ ਕਰਨ ਬੈਠਾ ਤਾਂ ਮੁੜ ਕੇ ਉਠਿਆ ਨਾ ਜਾਵੇ। ਉਹ ਦੋਵਾਂ ਪਾਸਿਆਂ ਤੋਂ ਮੋਢਿਆਂ ਹੇਠਾਂ ਹੱਥ ਦੇ ਕੇ ਉਠਾਉਣ ਦੀ ਕੋਸ਼ਿਸ ਕਰੇ। ਪਰ ਮੇਰਾ ਸਰੀਰ ਮਿੱਟੀ ਹੋਇਆ ਪਿਆ। ਮੈਂ ਫਰਸ਼ 'ਤੇ ਲੇਟ ਗਿਆ। ਉਹ ਨਾਲੇ ਰੋਵੇ, ਨਾਲੇ ਉਠਾਉਣ ਲਈ ਜੋਰ ਲਾਵੇ। ਬੇਵੱਸੀ ਦੀ ਹਾਲਤ ਵਿਚ ਉਹ ਲੌਬੀ ਵਿਚ ਆ ਕੇ ਉੱਚੀ ਉੱਚੀ ਰੋਣ ਲੱਗੀ। ਸੁਪਨ ਵੀ ਇੰਡੀਆ ਆਇਆ ਹੋਇਆ ਸੀ ਪਰ ਪਿਛਲੇ ਦਿਨੀਂ ਉਹ ਆਪਣੇ ਕਿਸੇ ਜ਼ਰੂਰੀ ਕੰਮ ਲਈ ਕਈ ਦਿਨਾਂ ਤੋਂ ਜਲੰਧਰੋਂ ਬਾਹਰ ਸੀ। ਮੇਰੀ ਬੀਮਾਰੀ ਦਾ ਸੁਣ ਕੇ ਉਹ ਅੱਜ ਹੀ ਪਰਤਿਆ ਸੀ। ਮਾਂ ਦੇ ਰੋਣ ਦੀ ਆਵਾਜ਼ ਸੁਣ ਕੇ ਉਹ ਆਪਣੇ ਕਮਰੇ 'ਚੋਂ ਨਿਕਲ ਕੇ ਹੇਠਾਂ ਆਇਆ ਤੇ ਮੈਨੂੰ ਬੇਹੋਸ਼ੀ ਦੀ ਹਾਲਤ ਵਿਚ ਚੁੱਕ ਕੇ ਬਿਸਤਰੇ 'ਤੇ ਪਾਇਆ।

ਪਤਨੀ ਸਾਰੀ ਰਾਤ ਜਾਗ ਕੇ, ਮੇਰੇ ਸਿਰਹਾਣੇਂ ਬੈਠੀ, ਮੇਰੇ ਪਿੰਡੇ ਤੇ ਮੱਥੇ 'ਤੇ ਠੰਢੇ ਪਾਣੀ ਦੀਆਂ ਪੱਟੀਆਂ ਰੱਖਦੀ ਰਹੀ। ਮੈਂ ਵਿੰਹਦੇ ਵਿੰਹਦੇ ਉਹਦੇ ਯਤਨਾਂ ਦੇ ਬਾਵਜੂਦ ਉਹਦੇ ਹੱਥਾਂ ਵਿਚੋਂ ਕਿਰਦਾ ਜਾ ਰਿਹਾ ਸਾਂ।

ਏਨੇ ਦਿਨਾਂ ਦੀ ਦਵਾਈ ਨੇ ਸਰੀਰ 'ਚੋਂ ਸੱਤਿਆ ਹੀ ਕੱਢ ਲਈ ਸੀ। ਮੈਨੂੰ ਖੜ੍ਹਾ ਹੋਣ 'ਤੇ ਚੱਕਰ ਆਉਣ ਲੱਗੇ ਸਨ। ਕਿੰਨਾਂ ਚਿਰ ਅੱਖਾਂ ਅੱਗੇ ਹਨੇਰਾ ਛਾਇਆ ਰਹਿੰਦਾ। ਇਕ ਦਿਨ ਪਤਨੀ ਉਤਲੀ ਰਸੋਈ ਵਿਚ ਕੰਮ ਕਰਨ ਲੱਗੀ ਹੋਈ ਸੀ। ਮੈਂ ਵਾਸ਼ਰੂਮ ਜਾਣ ਲਈ ਉਠਿਆ। ਉਠਦੇ ਸਾਰ ਅੱਖਾਂ ਅੱਗੇ ਹਨੇਰਾ ਛਾ ਗਿਆ। ਕੰਨ 'ਸਾਂ, ਸਾਂ' ਕਰਨ ਲੱਗੇ। ਚੇਤਨਾ ਸੁੰਨ ਹੋ ਗਈ। ਮੈਂ ਡਿੱਗ ਪਿਆ। ਸ਼ੁਕਰ ਸੀ ਕਿ ਬੈੱਡ ਦੇ ਨੇੜੇ ਹੋਣ ਕਰ ਕੇ ਬੈੱਡ 'ਤੇ ਹੀ ਡਿੱਗਾ ਸਾਂ। ਸੱਟ ਲੱਗਣੋਂ ਤਾਂ ਬਚਾਅ ਹੋ ਗਿਆ, ਪਰ ਫਿਕਰਮੰਦੀ ਵਿਚ ਹੋਰ ਵਾਧਾ ਹੋ ਗਿਆ। ਹੁਣ ਤਾਂ ਜਦੋਂ ਵੀ ਖਲੋਂਦਾ ਤਾਂ ਸਿਰ ਚਕਰਾਉਂਦਾ। ਅੱਖਾਂ ਅੱਗੇ ਹਨੇਰਾ ਆਉਂਦਾ। ਸ਼ਰੀਰ ਡਿੱਗਣ ਨੂੰ ਕਰਦਾ ਤਾਂ ਤੁਰੰਤ ਮੈਂ

ਕਿਸੇ ਕੰਧ, ਕੁਰਸੀ ਜਾਂ ਨੇੜਲੇ ਦਰਵਾਜੇ ਨੂੰ ਫੜਦਾ ਤੇ ਜਾਂ ਓਥੇ ਹੀ ਜ਼ਮੀਨ 'ਤੇ ਬੈਠ ਜਾਂਦਾ।

ਸ਼ਰੀਰ ਵਿਚ ਇਕ ਹੋਰ ਤਬਦੀਲੀ ਨਜ਼ਰ ਆਉਣ ਲੱਗੀ। ਮੈਨੂੰ ਉੱਚਾ ਸੁਣਨ ਲੱਗਾ। ਨਿਗਾਹ ਵੀ ਘਟਦੀ ਜਾਪੀ।

ਸਮੱਸਿਆ ਵਧਦੀ ਵੇਖ ਕੇ ਡਾਕਟਰ ਕੋਲ ਗਏ ਤਾਂ ਉਹਨੇ ਇਕ ਗੋਲੀ ਬਦਲ ਦਿੱਤੀ।

"ਬੁਖਾਰ ਕਿਉਂ ਨਹੀਂ ਟੁੱਟਦਾ? "

"ਟੁੱਟਣਾ ਤਾਂ ਚਾਹੀਦਾ ਸੀ।"

ਉਹਦੇ ਲਹਿਜੇ ਤੋਂ ਲੱਗਦਾ ਸੀ ਕਿ ਉਹ ਤਾਂ ਆਪਣੀ ਵੱਲੋਂ ਆਪਣਾ ਜੋਰ ਲਾ ਚੁੱਕਾ ਹੈ। ਦਵਾਈਆਂ ਵੀ ਬਦਲ ਬਦਲ ਕੇ ਵੇਖ ਲਈਆਂ। ਉਹ ਭਾਵੇਂ ਆਪਣੀ ਥਾਂ ਠੀਕ ਹੋਵੇ ਪਰ ਮੈਨੂੰ ਲੱਗਾ, ਮੇਰੇ ਬੁਖਾਰ ਅੱਗੇ ਜਿਵੇਂ ਉਹ ਵੀ ਬੇਵੱਸ ਹੋ ਗਿਆ ਸੀ!

ਉੱਚਾ ਸੁਣਨ ਤੇ ਨਿਗਾਹ ਘਟਣ ਦੀ ਤਕਲੀਫ ਸੁਣ ਕੇ ਉਹਨੇ ਅੱਖਾਂ ਤੇ ਕੰਨਾਂ ਵਾਲੇ ਡਾਕਟਰਾਂ ਵੱਲ ਰੈਫਰ ਕਰ ਦਿੱਤਾ।ਬੁਖਾਰ ਲੱਥਦਾ ਨਹੀਂ ਸੀ ਤੇ ਉੱਤੋਂ ਹੋਰ ਬਿਮਾਰੀਆਂ ਘੇਰਨ ਲੱਗੀਆਂ ਸਨ।

ਮੈਨੂੰ ਲੱਗਾ ਕਿ ਕਹਾਣੀ ਖਤਮ ਹੋਣ ਵਾਲੀ ਹੈ।

ਘਰਵਾਲੀ ਨਾਲ ਖਦਸ਼ਾ ਜਾਹਿਰ ਕੀਤਾ ਤਾਂ ਉਹ ਮੈਨੂੰ ਝਿੜਕਣ ਲੱਗੀ," ਐਵੇਂ ਢਹਿੰਦੀਆਂ ਕਲਾ ਦੀਆਂ ਗੱਲਾਂ ਨਾ ਕਰੋ। ਲੋਕਾਂ ਨੂੰ ਵੱਡੀਆਂ ਵੱਡੀਆਂ ਬੀਮਾਰੀਆਂ ਲੱਗ ਜਾਂਦੀਆਂ ਨੇ ਪਰ ਉਹ ਡੋਲਦੇ ਨਹੀਂ। ਮੇਰੇ ਵੱਲ ਵੇਖੋ ਮੈਂ ਕਿੰਨਿਆਂ ਜਾਨ-ਲੇਵਾ ਹੱਲਿਆਂ ਦਾ ਡਟ ਕੇ ਮੁਕਾਬਲਾ ਕੀਤਾ। ਸਾਰੀ ਉਮਰ ਦਾਅਵੇ ਕਰਦੇ ਰਹੇ ਓ ਕਿ 'ਆਖਰ ਕਦੇ ਕੋਈ ਆ ਨਹੀਂ ਜਾਣੀ; ਇਹ ਦਿਨ ਵੀ ਲੰਘ ਜਾਣਗੇ। ਮੈਨੂੰ ਓਹੋ ਵਰਿਆਮ ਸੁੰਹ ਚਾਹੀਦਾ ਏ। ਵੱਡੇ ਦਿਲ ਗੁਰਦੇ ਵਾਲਾ। ਇਹੋ ਜਿਹਾ ਰੋਂਦੂ ਤੇ ਦਿਲ ਛੱਡ ਕੇ ਬਹਿਣ ਵਾਲਾ ਨਹੀਂ। ਹੁਣ ਵੀ ਵੇਖਣਾ, ਇਹ ਦਿਨ ਵੀ ਲੰਘ ਜਾਣੇ ਨੇ!"

ਘੜੀ-ਮੁੜੀ ਟੈਂਪਰੇਚਰ ਵੇਖਦਾ। ਜਿੰਨਾਂ ਚਿਰ ਪੈਰਾਸੀਟਾਮੋਲ ਦਾ ਅਸਰ ਹੁੰਦਾ, ਬੁਖਾਰ ੯੯ ਦੇ ਨੇੜੇ ਆਉਂਦਾ। ੯੯ਨੂੰ ਡਾਕਟਰ ਬੁਖਾਰ ਮੰਨਦਾ ਹੀ ਨਹੀਂ ਸੀ। ਪੈਰਾਸੀਟਾਮੋਲ ਦਾ ਅਸਰ ਖਤਮ ਹੁੰਦਾ ਤਾਂ ਹੌਲੀ ਹੌਲੀ ਵਧਦਾ ਸੌ, ਇਕ-ਸੌ-ਇਕ ਤੱਕ ਚਲਾ ਜਾਂਦਾ। ਫਿਰ ਪੈਰਾਸੀਟਾਮੋਲ ਲੈਂਦਾ।

ਇੱਕ ਮਹੀਨੇ ਤੋਂ ਤਿੰਨ ਦਿਨ ਉੱਤੇ ਸਨ ਜਦ ਪਹਿਲੇ ਦਿਨ ਪੈਰਾਸੀਟਾਮੋਲ ਤੋਂ ਬਿਨਾਂ ਵੀ ਬੁਖਾਰ ੯੯ ਤੋਂ ਉੱਤੇ ਨਾ ਗਿਆ। ਮਨ ਨੂੰ ਥੋੜ੍ਹਾ ਕੁ ਧਰਵਾਸ ਹੋਇਆ। ਸੋਚਿਆ ਕਿ ਅੱਜ ਪੈਰਾਸੀਟਾਮੋਲ ਲੈਣੀ ਹੀ ਨਹੀਂ।

ਅਗਲੀ ਸਵੇਰ ਸੌਂ ਕੇ ਉਠਿਆ ਤਾਂ ਵੇਖਿਆ; ਟੈਂਪਰੇਚਰ ੯੭.੭ ਸੀ। ਚਾਅ ਜਿਹਾ ਚੜ੍ਹ ਗਿਆ। ਸਾਰਾ ਦਿਨ ਵਾਰ ਵਾਰ ਵੇਖਦਾ ਰਿਹਾ। ਟੈਂਪਰੇਚਰ ੯੮.੪ ਤੋਂ ਲੈ ਕੇ ੯੮.੮ ਦੇ ਵਿਚਕਾਰ ਲਟਕਦਾ ਰਿਹਾ। ਅਗਲਾ ਸਾਰਾ ਦਿਨ ਤਾਪਮਾਨ ਨਾਰਮਲ ਰਿਹਾ। ਤੀਜੇ ਦਿਨ ਵੀ ਬੁਖਾਰ ਨਾ ਚੜ੍ਹਿਆ ਤਾਂ ਲੱਖ ਲੱਖ ਸ਼ੁਕਰ ਕੀਤਾ।

"ਲਓ ਐਵੇਂ ਉਸ ਦਿਨ ਦਿਲ ਛੱਡ ਬੈਠੇ ਸਾਓ। ਪੈ ਗਿਆ ਨਾ ਮੋੜਾ। ਕੁਝ ਦਿਨਾਂ ਵਿਚ ਨੌਂ-ਬਰ-ਨੌਂ ਹੋਏ ਲਓ।"

ਮੈਂ ਦਿਲ ਧਰ ਗਿਆ।

ਅਗਲੇ ਦਿਨ ਬਿਸਤਰੇ 'ਤੇ ਬੈਠੇ ਬੈਠੇ ਮੈਂ ਹੌਲੀ ਹੌਲੀ ਪੰਦਰਾਂ-ਵੀਹ ਮਿੰਟ ਯੋਗਾ ਤੇ ਪ੍ਰਾਣਾਯਾਮ ਦੀਆਂ ਕੁਝ ਕਸਰਤਾਂ ਕੀਤੀਆਂ। ਅਗਲੇ ਦਿਨ ਪੰਜ ਮਿੰਟ ਹੋਰ ਵਧਾ ਦਿੱਤੇ। ਹੌਲੀ ਹੌਲੀ ਮੈਂ ਘੰਟੇ ਡੇਢ ਘੰਟੇ ਤੱਕ ਕਸਰਤ ਤੇ ਯੋਗਾ 'ਤੇ ਲਾਉਣ ਲੱਗਾ। ਭੁੱਖ ਲੱਗਣ ਲੱਗੀ। ਜਿਹੜੀਆਂ ਚੀਜਾਂ ਖਾਣ ਨੂੰ ਵੱਢਿਆ ਰੂਹ ਨਹੀਂ ਸੀ ਕਰਦਾ, ਹੁਣ ਖਾਣ ਨੂੰ ਚਿੱਤ ਕਰਨ ਲੱਗਾ। ਪਤਨੀ ਜੂਸ, ਲੱਸੀ, ਗੁਲੂਕੋਜ਼ ਮਿਲਿਆ ਪਾਣੀ ਤਾਂ ਛੋਟੇ ਵਕਫਿਆਂ ਬਾਅਦ ਦੇਈ ਹੀ ਜਾਂਦੀ ਸੀ। ਸੂਪ, ਸਲਾਦ, ਫਲ, ਡਰਾਈ-ਫਰੂਟ ਦੇਣ ਦਾ ਉਹਨੇ ਟਾਈਮ ਬੱਧਾ ਹੋਇਆ ਸੀ। ਮੈਂ ਉਹ ਟਾਈਮ ਉਡੀਕਦਾ ਰਹਿੰਦਾ। ਦੁਪਹਿਰੇ ਬਣੀ ਮਨ-ਪਸੰਦ ਦਾਲ-ਸਬਜੀ, ਦਹੀਂ ਤੇ ਸਲਾਦ ਨਾਲ ਰੱਜ ਕੇ ਰੋਟੀ ਖਾਣ ਲੱਗਾ। ਖਾਣੇ ਤੋਂ ਬਾਅਦ ਕੋਈ ਫਲ। ਅੰਬ, ਖਰਬੂਜਾ, ਲੀਚੀਆਂ, ਪਪੀਤਾ, ਹਦਵਾਣਾ ਜਾਂ ਕੋਈ ਹੋਰ। ਸ਼ਰੀਰ ਵਿਚ ਜਾਨ ਪਰਤਣ ਲੱਗੀ। ਪਿੰਡੇ 'ਤੇ ਮਾਸ ਚੜ੍ਹਨ ਲੱਗਾ। ਮੈਂ ਕਸਰਤ ਤੇ ਯੋਗਾ ਕਰਨਾ ਜਾਰੀ ਰੱਖਿਆ।

ਪਰ ਚੱਕਰ ਆਉਣੋਂ ਨਹੀਂ ਸਨ ਹਟੇ। ਡਾਕਟਰ ਨੂੰ ਪਿਸ਼ਾਬ ਦੀ ਸਮੱਸਿਆ ਠੀਕ ਹੋ ਜਾਣ ਤੇ ਬੁਖਾਰ ਲਹਿ ਜਾਣ ਬਾਰੇ ਦੱਸਿਆ ਤਾਂ ਉਹਨੇ ਕਿਹਾ, "ਇਹ ਇਨਫੈਕਸਨ ਬਹੁਤ ਖਤਰਨਾਕ ਹੈ। ਮੁੜ ਪਰਤ ਸਕਦੀ ਹੈ। ਇਸ ਲਈ ਵੀਹ ਦਿਨ ਲਈ ਐਹ ਐਂਟੀਬਾਇਓਟਿਕ ਲੈਂਦੇ ਰਹੋ। ਇੱਕ ਕੈਪਸੂਲ ਪਰੌਸਟੇਟ ਲਈ ਲੈਣਾ ਸ਼ੁਰੂ ਕਰੋ।"

ਪਤਨੀ ਪਿਛਲੇ ਦਿਨਾਂ ਤੋਂ ਕਹਿੰਦੀ ਆ ਰਹੀ ਸੀ ਕਿ ਹੁਣ ਐਂਟੀਬਾਇਓਟਿਕ ਲੈਣੀ ਬੰਦ ਕਰ ਦੇਣੀ ਚਾਹੀਦੀ ਹੈ। ਲਗਾਤਾਰ ਲੈਂਦੇ ਰਹਿਣ ਨਾਲ ਹੋਰ ਬੀਮਾਰੀਆਂ ਲੱਗ ਸਕਦੀਆਂ ਨੇ। ਕਨੇਡਾ ਬੈਠੀਆਂ ਧੀਆਂ ਰੋਜ ਸਵੇਰੇ-ਸ਼ਾਮ ਫੋਨ ਕਰ ਕੇ ਮੇਰਾ ਹਾਲ-ਚਾਲ ਪੁੱਛਦੀਆਂ ਰਹਿੰਦੀਆਂ ਸਨ। ਵੱਡੀ ਧੀ ਨੇ ਮਾਂ ਨੂੰ ਬੜੇ ਜੋਰ ਨਾਲ ਸਮਝਾਇਆ ਕਿ ਦਵਾਈ ਅੱਧ ਵਿਚਾਲੇ ਨਹੀਂ ਛੱਡਣੀ ਚਾਹੀਦੀ। ਵੀਹ ਦਿਨ ਬਾਅਦ ਡਾਕਟਰ ਨੇ ਹੋਰ ਵੀਹ ਦਿਨ ਦੀ ਦਵਾਈ ਲਿਖ ਦਿੱਤੀ। ਪੂਰੇ ਸਵਾ ਦੋ ਮਹੀਨੇ ਬਾਅਦ ਸਾਡੀ ਬੇਨਤੀ 'ਤੇ ਡਾਕਟਰ ਨੇ ਦਵਾਈ ਬੰਦ ਕੀਤੀ ਤਾਂ ਚਾਰ-ਪੰਜ ਦਿਨਾਂ ਵਿਚ ਚੱਕਰ ਆਉਣੇ ਵੀ ਬੰਦ ਹੋ ਗਏ। ਮੈਂ ਦਵਾਈਆਂ ਦੇ ਨਾਂ ਨੈੱਟ 'ਤੇ ਪਾ ਕੇ ਵੇਖਿਆ ਤਾਂ ਪਤਾ ਲੱਗਾ ਕਿ ਦਿੱਤੀ ਜਾਂਦੀ ਰਹੀ ਦਵਾਈ ਦੇ ਸਾਈਡ-ਈਫੈਕਟਸ ਵਿਚ ਚੱਕਰ ਆਉਣਾ ਵੀ ਲਿਖਿਆ ਹੋਇਆ ਸੀ।

ਤਿੰਨ ਕੁ ਮਹੀਨੇ ਵਿਚ ਮੈਂ ਚੰਗੀ ਤਰ੍ਹਾਂ ਫਿਰਨ-ਤੁਰਨ ਜੋਗਾ ਹੋ ਗਿਆ। ਸ਼ਰੀਰ ਵਿਚ ਜਾਨ ਪਰਤ ਆਈ ਸੀ।

ਜਿਹੜੇ ਯਾਰ-ਦੋਸਤਾਂ ਦੇ ਫੋਨ ਨਹੀਂ ਸਨ ਚੁੱਕੇ ਉਹਨਾਂ ਨੂੰ ਮੈਸੇਜ ਕਰ ਕੇ ਲੰਮਾਂ ਸਮਾਂ ਬੀਮਾਰ ਰਹਿਣ ਅਤੇ ਹੁਣ ਠੀਕ ਹੋ ਜਾਣ ਬਾਰੇ ਦੱਸ ਦਿੱਤਾ। ਉਹਨਾਂ ਦੇ ਹੌਂਸਲਾ ਵਧਾਊ ਸੁਨੇਹੇ ਮਿਲਣ ਲੱਗੇ।

ਗੁਰਭਜਨ ਗਿੱਲ ਨੇ ਲਿਖਿਆ, "ਰੱਖਾਂ ਰੱਬ ਦੀਆਂ ਤੈਨੂੰ ਸਾਡੇ ਹੀਰਿਆ,

ਓ ਵੀਰ ਵਰਿਆਮ ਸਿਹਾਂ!

ਤੇਰਾ ਬੁਖਾਰ ਕੀ ਵਿਗਾੜੂ?

ਪਿਸ਼ਾਬ ਵਾਲੇ ਗੁਰਦੇ ਸਹੀ ਰੱਖਣਾ ਜਰੂਰੀ ਨੇ। ਦਿਲ ਗੁਰਦੇ ਵਾਂਗ ਹੀ। ਸਾਡੀਆਂ ਦੁਆਵਾਂ ਵੱਡੇ ਵੀਰ ਲਈ।"

ਲਖਵਿੰਦਰ ਜੌਹਲ ਨੇ ਲਿਖਿਆ, "ਕਿਸੇ ਵੀ ਕਿਸਮ ਦੀ, ਕੋਈ ਵੀ ਮਦਦ ਚਾਹੀਦੀ ਹੋਵੇ ਤਾਂ ਤੁਰੰਤ ਦੱਸ ਦੇਣਾ ਜੀ। ਚੜ੍ਹਦੀ ਕਲਾ ਵਿਚ ਰਹਿਣਾ ਬਹੁਤ ਜਰੂਰੀ ਹੈ।"

ਅਜ਼ੀਜ਼ ਗੋਪਾਲ ਬੁੱਟਰ ਨੇ ਕਰਫਿਊ ਦੇ ਪਹਿਲੇ ਦਿਨਾਂ ਵਿਚ ਹੀ ਕਿਹਾ ਸੀ ਕਿ ਉਹਦੀ ਪਤਨੀ ਕੋਲ ਕਰਫਿਊ ਪਾਸ ਹੈ। ਜੇ ਅਸੀਂ ਚਾਹੀਏ ਤਾਂ ਉਹ ਸਾਨੂੰ ਲੋੜੀਂਦੀ ਚੀਜ-ਵਸਤ ਮੁਹੱਈਆ ਕਰਵਾ ਸਕਦੇ ਨੇ। ਹੁਣ ਵੀ ਉਹਨੇ ਫੋਨ ਕੀਤੇ ਸਨ। ਜਦ ਉਹਨੂੰ ਹੋਰਨਾਂ ਤੋਂ ਪਤਾ ਲੱਗਾ ਕਿ ਮੈਂ ਬੀਮਾਰੀ ਕਰ ਕੇ ਫੋਨ ਨਹੀਂ ਚੁੱਕ ਰਿਹਾ ਤਾਂ ਉਹਨੇ ਲਿਖਤੀ ਸੁਨੇਹਾ ਭੇਜ ਕੇ ਮੇਰੇ ਸਿਹਤਮੰਦ ਹੋਣ ਦੀ ਦੁਆ ਕੀਤੀ। ਸੇਵਾ ਦੀ ਅਜਿਹੀ ਹੀ ਪੇਸ਼ਕਸ਼ ਦੇਸ਼-ਭਗਤ ਯਾਦਗਾਰ ਹਾਲ ਵਾਲਾ ਗੁਰਮੀਤ ਵੀ ਇਕ ਤੋਂ ਵੱਧ ਵਾਰ ਕਰ ਚੁੱਕਾ ਸੀ।

ਬਲਵਿੰਦਰ ਗਰੇਵਾਲ ਨੇ ਕਿਹਾ, "ਜੇ ਲੋੜ ਮਹਿਸੂਸ ਕਰਦੇ ਓ ਤਾਂ ਮੈਂ ਆ ਸਕਦਾਂ ਤਾਮੀਰਦਾਰੀ ਵਾਸਤੇ। ਮਨ ਵਿਚ ਹੁਣ ਕਰੋਨਾ ਦਾ ਡਰ ਨਹੀਂ ਰਿਹਾ।"

ਜਦ ਪਹਿਲੇ ਦਿਨਾਂ ਵਿਚ ਬਲਦੇਵ ਧਾਲੀਵਾਲ ਦਾ ਫੋਨ ਚੁੱਕਿਆ ਸੀ ਤਾਂ ਉਹਨੇ ਲਿਖਿਆ ਸੀ, "ਤੁਹਾਡੀ ਜਲਦੀ ਸਿਹਤਯਾਬੀ ਲਈ ਦੁਆਵਾਂ ਭਾ ਜੀ! ਹਮੇਸ਼ਾਂ ਤੁਹਾਡੀ ਗੜ੍ਹਕੇ ਵਾਲੀ ਆਵਾਜ ਹੀ ਸੁਣੀ ਹੈ, ਪਰ ਹੁਣ ਨਿਢਾਲ ਜਿਹੀ ਆਵਾਜ ਤੋਂ ਹੀ ਅੰਦਾਜ਼ਾ ਹੁੰਦਾ ਹੈ ਕਿ ਤੁਸੀਂ ਜਿਆਦਾ ਢਿੱਲੇ ਹੋ। ਤਕੜੇ ਹੋਵੋ ਜੀ। ਤੁਹਾਡੇ ਹੌਂਸਲੇ ਨਾਲ ਹੀ ਅਸੀਂ ਵੀ ਖੜ੍ਹਨ ਜੋਗੇ ਮਹਿਸੂਸ ਕਰਦੇ ਹਾਂ।" ਬੁਖਾਰ ਲੱਥਣ ਦੀ ਸੁਣ ਕੇ ਉਹਨੇ ਲਿਖਿਆ, "ਸ਼ੁਕਰ ਹੈ ਭਾ ਜੀ ਤੰਦਰੁਸਤੀ ਸ਼ੁਰੂ ਤਾਂ ਹੋਈ। ਮਨ ਏਨਾ ਪਰੇਸ਼ਾਨ ਸੀ ਕਿ ਕਈ ਵਾਰ ਮਨ ਭਰ ਆਉਂਦਾ ਸੀ। ਤੁਹਾਡੇ ਮੈਸੇਜ ਨੇ ਬਹੁਤ ਹੌਂਸਲਾ ਦਿੱਤਾ। ਹੁਣ ਵੱਧ ਤੋਂ ਵੱਧ ਧਿਆਨ ਰੱਖੋ। ਕਿਸੇ ਨੂੰ ਬਿਲਕੁਲ ਨਾ ਮਿਲੋ। ਐਵੇਂ ਕੋਈ ਹੋਰ ਇਨਫੈਕਸ਼ਨ ਦੇ ਕੇ ਤੁਰਦਾ ਬਣੇ। ਜਲਦੀ ਤੰਦਰੁਸਤੀ ਲਈ ਦੁਆਵਾਂ।"

ਬਲਦੇਵ ਨੇ ਮੇਰੀ 'ਨਿਢਾਲ ਜਿਹੀ ਤੇ ਗੜ੍ਹਕੇ ਵਾਲੀ ਆਵਾਜ਼' ਦੇ ਫਰਕ ਬਾਰੇ ਜਿਹੜੀ ਗੱਲ ਕੀਤੀ, ਓਸੇ ਹਵਾਲੇ ਨਾਲ ਮੰਗਤ ਰਾਮ ਪਾਸਲਾ ਹੁਰਾਂ ਨੇ ਜਦ ਮੇਰੀ ਮੁੜ ਗੜ੍ਹਕੇ ਵਾਲੀ ਆਵਾਜ਼ ਸੁਣੀ ਤਾਂ ਬੜੀ ਵੱਡੀ ਗੱਲ ਆਖੀ, "ਵਰਿਆਮ ਜੀ! ਮੁੜ ਤੋਂ ਤੁਹਾਡੀ ਜਾਨਦਾਰ ਆਵਾਜ਼ ਸੁਣ ਕੇ ਓਨੀ ਖੁਸ਼ੀ ਹੋਈ ਜਿੰਨੀ ਖੁਸ਼ੀ ਪੋਤਰਾ ਜੰਮਣ 'ਤੇ ਹੋਈ ਸੀ।"

ਕਨੇਡਾ ਤੋਂ ਮੇਰਾ ਅਜ਼ੀਜ਼ ਰਾਜਪਾਲ ਹੋਠੀ ਲਗਭਗ ਹਰ ਦੂਜੇ ਤੀਜੇ ਦਿਨ ਮੈਸੇਜ ਕਰ ਕੇ ਸਿਹਤ ਦਾ ਹਾਲ ਪੁੱਛਦਾ ਤੇ ਫਿਕਰਮੰਦੀ ਜਾਹਿਰ ਕਰਦਾ।

ਅਮੋਲਕ ਸਿੰਘ ਨੇ ਬੀਮਾਰੀ ਦਾ ਮੋੜ ਪੈਣ ਦਾ ਸੁਨੇਹਾਂ ਮਿਲਣ 'ਤੇ ਲਿਖਿਆ, "ਸਤਿਕਾਰਤ ਬਾਈ ਜੀ ਅਦਬ ਭਰੀ ਸਲਾਮ! ਸਿਹਤਯਾਬੀ ਲਈ ਮੁਬਾਰਕਬਾਦ! ਤੁਹਾਡੇ ਸਿਦਕ ਨੂੰ ਸਲਾਮ! ਸਾਰੇ ਦੁੱਖ ਮੁਸੀਬਤਾਂ ਦੀ ਪੰਡ ਲੈ ਕੇ ਸਦਾ ਸਫਰ 'ਤੇ ਰਹਿਣ ਦੀ ਨਿਹਚਾ ਸਾਡੇ ਲਈ ਪ੍ਰੇਰਨਾਦਾਇਕ ਹੈ। ਮੈਂ ਕਈ ਵਾਰ ਫੋਨ ਕੀਤਾ। ਅੱਜ ਵੀ ਕੀਤਾ ਸੀ। ਅਸੀਂ ਸਾਰਾ ਪ੍ਰਬੰਧ ਕਰਾਂਗੇ। ਸਾਥੀ ਕੋਲ ਰਹਿਣਗੇ। ਆਰਥਿਕ ਸਹਾਇਤਾ ਵੀ ਸਾਡਾ ਨੈਤਿਕ ਫਰਜ ਹੈ। ਤੁਹਾਡਾ ਬਹੁਤ ਵੱਡਾ ਪਰਿਵਾਰ ਹੈ। ਮੇਰੇ ਸਤਿਕਾਰਯੋਗ ਭੈਣ ਜੀ ਨਾਲ ਤੁਸੀਂ ਵਿਚਾਰ ਲੈਣਾ। ਤੁਹਾਡੀ ਸਿਹਤਯਾਬੀ ਲਈ ਬਣਦਾ ਫਰਜ ਅਦਾ ਕਰ ਕੇ ਸਾਨੂੰ ਮਾਣ ਲੱਗੇਗਾ ਕਿ ਤੁਸੀਂ ਸਾਡੇ ਵਰਗਿਆਂ ਨੂੰ ਇਸ ਯੋਗ ਸਮਝਿਆ। ਅੱਧੀ ਰਾਤੀਂ ਆਵਾਜ ਦਿਓ; ਪੈਰ ਜੁੱਤੀ ਨਹੀਂ ਪਾਵਾਂਗੇ। ਤੁਹਾਡੀ ਸਿਹਤ ਦੀ ਸਾਵਧਾਨੀ ਕਾਰਨ ਮੈਡੀਕਲ ਨਿਯਮ ਮੁਤਾਬਕ ਇਜਾਜ਼ਤ ਦੀ ਉਡੀਕ ਰਹੇਗੀ। ਓਸੇ ਪਲ ਹਾਜਰ ਹਾਂ।"

ਬੀਮਾਰੀ ਸ਼ੁਰੂ ਹੋਣ ਤੋਂ ਕੁਝ ਦਿਨ ਪਹਿਲਾਂ ਅਚਨਚੇਤ ਸਿੱਖ ਚਿੰਤਕ ਕਰ ਕੇ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਅਜਮੇਰ ਸਿੰਘ ਨੇ ਈ-ਮੇਲ ਕਰ ਕੇ ਮੇਰਾ ਫੋਨ ਨੰਬਰ ਮੰਗਿਆ ਸੀ; ਅਜਮੇਰ ਸਿੰਘ ਨਾਲ ਮੇਰਾ 1970-71 ਤੋਂ ਲੈ ਕੇ ਯਾਰਾਨਾ ਹੈ। ਉਹ ਆਪਣੇ ਅੰਡਰ-ਗਰਾਊਂਡ ਦੌਰ ਵਿਚ ਕਈ ਕਈ ਦਿਨ ਸਾਡੇ ਕੋਲ ਰਹਿੰਦਾ ਰਿਹਾ; ਸਾਡੇ ਪਰਿਵਾਰ ਦਾ ਜੀਅ ਬਣ ਕੇ। ਉਹਨੂੰ ਮੇਰੇ ਮਾਂ-ਬਾਪ ਹਰਭਜਨ ਹਲਵਾਰਵੀ ਵਾਂਗ ਹੀ ਆਪਣੇ ਪੁੱਤਾਂ ਵਾਂਗ ਸਮਝਦੇ। ਉਹ ਸੁਭਾਅ ਦਾ ਬਹੁਤ ਮਜਾਹੀਆ ਹੈ ਤੇ ਉਹਨੂੰ ਗੱਲ ਵੀ ਬਹੁਤ ਫੁਰਦੀ ਹੈ। ਮੈਨੂੰ ਉਹ ਸੁਸਤੀ ਤੇ ਘਾਲੋਂ ਦਾ ਮਾਰਿਆ ਦੱਸਦਾ ਰਿਹਾ ਹੈ। ਤੇ ਉਹਦੀ ਗੱਲ ਹੈ ਵੀ ਬਹੁਤ ਹੱਦ ਤੱਕ ਠੀਕ। ਮੈਂ ਹਰ ਗੱਲ ਅੱਜ ਤੋਂ ਭਲਕ ਤੱਕ ਟਾਲਦਾ ਰਹਿੰਦਾ ਹਾਂ। ਗਦਰ ਲਹਿਰ ਬਾਰੇ ਸਾਡੇ ਵਿਚਾਰਾਂ ਵਿਚ ਟਕਰਾਵੇਂ ਵਖਰੇਵੇਂ ਕਰ ਕੇ ਸਾਡੀ ਪਿਛਲੇ ਸਾਲਾਂ ਤੋਂ ਆਪਣੇ ਆਪ ਹੀ ਗੱਲ ਬਾਤ ਬੰਦ ਹੋ ਗਈ ਸੀ। ਇਕ ਦਿਨ ਉਹਦਾ ਫੋਨ ਆ ਗਿਆ। ਕਹਿੰਦਾ, "ਪਿਛਲੇ ਦਿਨੀਂ ਮੈਂ ਸੋਚਿਆ ਕਿ ਵਿਚਾਰਧਾਰਕ ਕਮਿੱਟਮੈਂਟ ਹੀ ਤਾਂ ਸਭ ਕੁਝ ਨਹੀਂ ਹੁੰਦੀ। ਇਨਸਾਨੀ ਰਿਸ਼ਤੇ ਵੀ ਤਾਂ ਕੋਈ ਚੀਜ਼ ਹੁੰਦੇ ਨੇ। ਵਿਚਾਰਧਾਰਾ ਤੋਂ ਇਨਸਾਨੀ ਰਿਸ਼ਤਿਆਂ ਨੂੰ ਕਿਉਂ ਕੁਰਬਾਨ ਕੀਤਾ ਜਾਵੇ!"

ਉਹਦੀ ਗੱਲ ਸੁਣ ਕੇ ਉਹ ਸਾਰਾ ਪੁਰਾਣਾ ਦੌਰ ਯਾਦ ਆ

ਗਿਆ। ਤੇ ਫਿਰ ਅਸੀਂ ਕਿੰਨਾਂ ਚਿਰ ਪੁਰਾਣੀਆਂ ਯਾਦਾਂ ਸਾਂਝੀਆਂ ਕਰ ਕੇ ਹੱਸਦੇ ਰਹੇ, ਖੁਸ਼ ਹੁੰਦੇ ਰਹੇ; ਜਿਵੇਂ ਕਦੀ ਉਹਨਾਂ ਸਾਲਾਂ ਵਿਚ ਹੱਸਦੇ ਹੁੰਦੇ ਸਾਂ। ਉਸ ਤੋਂ ਬਾਅਦ ਅਸੀਂ ਗੱਲ-ਬਾਤ ਕਰਦੇ ਰਹਿੰਦੇ।

ਅਜਮੇਰ ਸਿੰਘ ਨੇ ਲਿਖਿਆ, "ਇਸ ਉਮਰ ਤੇ ਡਰਾਉਣੇ ਮਾਹੌਲ ਵਿਚ ਏਨਾ ਲੰਮਾ ਚਿਰ ਬੁਖ਼ਾਰ ਰਹਿਣਾ ਚਿੰਤਾ ਵਾਲੀ ਗੱਲ ਹੀ ਸੀ। ਸ਼ੁਕਰ ਹੈ ਅਰੋਗਤਾ ਵੱਲ ਮੋੜਾ ਕੱਟਿਆ ਹੈ। ਅਗਾਂਹ ਤੋਂ ਅਜਿਹੇ ਮੌਕੇ ਦੋ ਸ਼ਬਦ ਲਿਖ ਕੇ ਸੁਨੇਹਾਂ ਦੇਣ ਵਿਚ ਕੋਈ ਹਰਜ ਨਹੀਂ। ਪਰ ਜਮਾਂਦਰੂ ਘਾਲੋਂ ਦਾ ਕੋਈ ਇਲਾਜ ਨਹੀਂ। ਨਾ ਗੋਲੀ, ਨਾ ਕੈਪਸੂਲ ਨਾ ਟੀਕਾ!"

ਹੁਣ ਵਟਸਐਪ ਸੁਨੇਹਿਆਂ ਦੀ ਥਾਂ ਹਾਲ-ਚਾਲ ਪੁੱਛਣ ਲਈ ਬਹੁਤ ਸਾਰੇ ਦੋਸਤਾਂ ਦੇ ਫੋਨ ਆਉਣ ਲੱਗੇ ਸਨ।

ਜਸਵੰਤ ਸਿੰਘ ਘਰਿੰਡਾ ਤੇ ਅਮਰ ਸਿੰਘ ਮੇਰੇ ਲਗਭਗ ਸੱਠ ਸਾਲ ਪੁਰਾਣੇ ਮਿੱਤਰ ਹਨ। ਦੋਵਾਂ ਨਾਲ ਮੇਰੀ ਭਰਾਵਾਂ ਵਾਲੀ ਸਾਂਝ ਤੇ ਦੋਸਤੀ ਰਹੀ ਹੈ। ਮੇਰੀ ਗੰਭੀਰ ਬੀਮਾਰੀ ਬਾਰੇ ਸੁਣ ਕੇ ਉਹਨਾਂ ਦੇ ਫਿਕਰਮੰਦੀ ਵਾਲੇ ਫੋਨ ਆਏ। ਫੋਨ 'ਤੇ ਆਉਂਦੀ ਉਹਨਾਂ ਦੀ ਆਵਾਜ਼ ਵਿਚ ਸੱਠ ਸਾਲਾਂ ਦੀ ਸੁੱਚੀ ਮੁਹੱਬਤ ਦਾ ਚਸ਼ਮਾਂ ਕਲ-ਕਲ ਕਰ ਕੇ ਵਹਿ ਨਿਕਲਿਆ।

ਮੈਂ ਸਭ ਨੂੰ ਲਿਖ-ਬੋਲ ਕੇ ਆਖ ਦਿੱਤਾ ਸੀ ਕਿ ਮੈਨੂੰ ਮਿਲਣ ਨਾ ਆਉਣ। ਦਿੱਲੀ ਬੈਠੀ ਮੇਰੇ ਪਰਮ-ਮਿੱਤਰ ਜਗਦੀਸ਼ ਸਿੰਘ ਵਰਿਆਮ ਦੀ ਧੀ ਤੇ ਮਾਸਿਕ 'ਵਰਿਆਮ' ਦੀ ਮੌਜੂਦਾ ਸੰਪਾਦਕ ਰਜਵੰਤ ਕੌਰ, ਸਮੇਂ ਸਮੇਂ ਵਟਸਐਪ 'ਤੇ ਮੇਰਾ ਹਾਲ-ਚਾਲ ਪੁੱਛਦੀ ਰਹੀ ਸੀ, ਜੋਰ ਪਾ ਰਹੀ ਸੀ ਕਿ ਜਲੰਧਰ ਰਹਿੰਦਾ ਉਹਦੇ ਚਾਚੇ ਦਾ ਪੁੱਤ ਮੈਨੂੰ ਮਿਲਣ ਆਵੇਗਾ ਤਾਕਿ ਜੋ ਕੁਝ ਮੈਨੂੰ ਲੋੜੀਂਦਾ ਹੋਵੇ ਉਹ ਲੈ ਕੇ ਦੇ ਜਾਵੇ! ਪਰ ਮੈਂ ਸਖਤੀ ਨਾਲ ਰੋਕ ਦਿੱਤਾ। ਮਨਪ੍ਰੀਤ ਜਵੰਦਾ ਨਾਂ ਦੀ ਮੇਰੀ ਮੂੰਹ-ਬੋਲੀ ਧੀ ਮੇਰੇ ਰੋਕਣ ਦੇ ਬਾਵਜੂਦ ਦੇਸੀ ਘਿਉ, ਦੇਸੀ ਹਲਦੀ, ਮਿੱਠੇ ਅੰਬ ਤੇ ਕੁਝ ਹੋਰ ਨਿਕ-ਸੁਕ ਲੈ ਕੇ ਆ ਗਈ। ਇੰਜ ਹੀ ਇਕ ਦਿਨ ਰੋਕਦੇ ਰੋਕਦੇ ਹੀ ਮੇਰਾ ਗਿਰਾਈਂ ਤੇ ਛੋਟਾ ਭਰਾ ਕਰਤਾਰ ਸਿੰਘ ਪਹਿਲਵਾਨ ਮਿਲਣ ਆ ਗਿਆ। ਉਹ ਮੈਨੂੰ ਬਦਾਮ-ਰੋਗਨ ਤੇ ਮਾਰੇ ਹੋਏ ਕੁਸਤਿਆਂ ਦੀਆਂ ਸ਼ੀਸ਼ੀਆਂ ਦੇ ਕੇ ਗਿਆ, ਜਿਨ੍ਹਾਂ ਦੀ ਵਰਤੋਂ ਨਾਲ ਮੇਰੀ ਸਿਹਤ ਵਿਚ ਜਲਦੀ ਸੁਧਾਰ ਆ ਸਕਦਾ ਸੀ।

ਹੁਣ ਤਾਂ ਆਂਢੀ-ਗਵਾਂਢੀਆਂ ਨੂੰ ਮੇਰੀ ਬੀਮਾਰੀ ਦਾ ਪਤਾ ਲੱਗ ਚੁੱਕਾ ਸੀ। ਉਹ ਵੀ ਮੇਰੀ ਪਤਨੀ ਕੋਲੋਂ ਮੇਰੀ ਖੈਰ ਸੁੱਖ ਪੁੱਛਦੇ ਰਹਿੰਦੇ ਤੇ ਕਿਸੇ ਵੀ ਲੋੜ ਵੇਲੇ ਲੋੜੀਂਦੀ ਸੇਵਾ ਕਰਨ ਦੀ ਪੇਸ਼ਕਸ਼ ਕਰਦੇ।

ਇਕ ਦਿਨ ਫੋਨ 'ਤੇ ਕਿਸੇ ਨਾਲ ਗੱਲ ਕਰਦਿਆਂ ਮੇਰੀ ਢਿੱਲੀ ਜਿਹੀ ਆਵਾਜ਼ ਸੁਣ ਕੇ, ਬਾਅਦ ਵਿਚ ਮੇਰੀ ਪਤਨੀ ਕਹਿੰਦੀ, "ਮੰਨ ਲਿਆ ਅਜੇ ਕਮਜ਼ੋਰੀ ਹੈ। ਪਰ ਕਿਸੇ ਨਾਲ ਗੱਲ ਕਰਨੀ ਹੈ ਤਾਂ ਅਗਲੇ ਨੂੰ ਪਤਾ ਲੱਗੇ ਕਿ ਪੂਰੇ ਤੰਦਰੁਸਤ ਬੰਦੇ ਨਾਲ ਗੱਲ ਕਰ ਰਿਹਾਂ। ਐਵੇਂ ਸਾਈਡ ਇਫੈਕਟਸ ਦੀਆਂ ਬੀਮਾਰੀਆਂ ਨਾ ਗਿਣਾਉਂਦੇ ਰਿਹਾ ਕਰੋ। ਕਿਸੇ ਨੇ ਕੀ ਕਰ ਦੇਣਾ ਜਾਂ ਕਰ ਲੈਣਾ ਹੈ! ਸਦਾ ਆਖੋ, ਮੈਂ ਪੂਰੀ ਤਰ੍ਹਾਂ ਤੰਦਰੁਸਤ ਹਾਂ। ਜਦੋਂ ਕਮਜ਼ੋਰ ਜਿਹੀ ਆਵਾਜ਼ ਵਿਚ ਆਪਣੀਆਂ ਬੀਮਾਰੀਆਂ ਗਿਣਨ ਲੱਗ ਜਾਂਦੇ ਓ ਤਾਂ ਅਗਲੇ ਸਮਝਣ ਲੱਗ ਜਾਂਦੇ ਨੇ ਬੱਸ ਇਹ ਬੰਦਾ ਤਾਂ ਹੁਣ ਗਿਆ ਕਿ ਗਿਆ!"

ਇਕ ਦਿਨ ਮੈਂ ਪਤਨੀ ਨੂੰ ਕਿਹਾ, "ਜੇ ਤੂੰ ਨਾ ਹੁੰਦੀ ਤਾਂ ਮੇਰਾ ਬਚਣਾ ਬਹੁਤ ਮੁਸ਼ਕਿਲ ਸੀ। ਤੂੰ ਆਪਣੀ ਹਿੰਮਤ ਤੇ ਸੇਵਾ ਨਾਲ ਮੈਨੂੰ ਮਰਦੇ ਮਰਦੇ ਨੂੰ ਬਚਾ ਲਿਆ।"

ਇਹ ਗੱਲ ਉਹਨੂੰ ਵੀ ਪਤਾ ਹੀ ਸੀ।

ਮਟਰਾਂ ਦੀ ਇੱਕ-ਇੱਕ ਫਲੀ ਨੂੰ ਇਸ ਕਰ ਕੇ ਧੋਣ ਵਾਲੀ ਕਿ ਕਿਧਰੇ ਕਰੋਨਾ ਦੀ ਇਨਫੈਕਸ਼ਨ ਨਾ ਹੋ ਜਾਵੇ, ਕਿਵੇਂ ਮੇਰੀ ਬੀਮਾਰੀ ਦੇ ਉਹਨਾਂ ਦਿਨਾਂ ਵਿਚ ਵੀ, ਜਦੋਂ ਕੁਝ ਦਿਨਾਂ ਲਈ ਕਰੋਨਾ ਹੋਣ ਦਾ ਸ਼ੱਕ ਪੱਕਾ ਜਿਹਾ ਹੀ ਹੋ ਗਿਆ ਸੀ, ਸਭ ਕਾਸੇ ਤੋਂ ਬੇਪ੍ਰਵਾਹ ਹੋ ਕੇ ਮੇਰੇ ਅੰਗ-ਸੰਗ ਰਹੀ ਸੀ।

ਮੈਂ ਇਕ ਪਲ ਲਈ ਆਪਣੇ ਮਨ ਵਿਚ ਸੋਚਿਆ ਕਿ ਕੀ ਜੇ ਉਹ ਮੇਰੇ ਵਾਂਗ ਹੀ ਕਰੋਨਾ ਦੀ ਸ਼ੱਕੀ ਮਰੀਜ ਹੁੰਦੀ ਤੇ ਮੈਂ ਉਹਦੀ ਥਾਂ ਹੁੰਦਾ ਤਾਂ ਕੀ ਮੈਂ ਵੀ ਉਹਦੇ ਵਾਂਗ ਹੀ ਵਿਹਾਰ ਕਰ ਸਕਦਾ ਸਾਂ?

ਪਤਨੀ ਦੀ ਆਵਾਜ਼ ਆਈ, "ਤੁਹਾਨੂੰ ਕਿਵੇਂ ਮਰਨ ਦਿੰਦੀ। ਮੈਂ ਰੋਜ਼ ਦੋ ਵੇਲੇ ਪਾਠ ਕਰਦੀ ਹੁੰਦੀ ਆਂ। ਜਿੰਨਾਂ ਚਿਰ ਤੁਸੀਂ ਬੀਮਾਰ ਰਹੇ ਮੈਂ ਪਾਠ ਛੱਡ ਕੇ ਤੁਹਾਨੂੰ ਸਾਂਭਣ 'ਤੇ ਲੱਗੀ ਰਹੀ। ਧਰਮਰਾਜ ਵੀ ਤਾਂ ਵਿੰਹਦਾ ਸੀ ਕਿ ਇਹ ਜਨਾਨੀ ਇਹਨਾਂ ਦਿਨਾਂ ਵਿਚ ਰੱਬ ਦਾ ਨਾਂ ਵਿਸਾਰ ਕੇ ਪਤੀ ਦੀ ਸੇਵਾ ਵਿਚ ਲੱਗੀ ਰਹੀ ਹੈ। ਇਹਦੇ ਨਾਲ ਧੱਕਾ ਨਹੀਂ ਕਰਨਾ।"

ਫਿਰ ਉਹ ਖਿੜਖਿੜਾ ਕੇ ਹੱਸੀ, "ਉਹ ਕੌਣ ਸੀ ਜਿਹੜੀ ਮਰ ਕੇ ਧਰਮਰਾਜ ਦੀ ਕਚਹਿਰੀ ਵਿਚ ਪੁੱਜੇ ਆਪਣੇ ਪਤੀ ਨੂੰ ਆਪਣੇ ਜਤ-ਸਤ ਕਰ ਕੇ ਧਰਮਰਾਜ ਕੋਲੋਂ ਜਿਉਂਦਾ ਮੋੜ ਲਿਆਈ ਸੀ!"

ਉਹ ਸਾਵਿੱਤਰੀ ਤੇ ਸਤਿਆਵਾਨ ਦੀ ਮਿੱਥ-ਕਥਾ ਦਾ ਹਵਾਲਾ ਦੇ ਰਹੀ ਸੀ।

ਫਿਰ ਮੇਰੇ ਮੋਢੇ ਨਾਲ ਸਿਰ ਲਾ ਕੇ ਕਹਿੰਦੀ, "ਮੈਂ ਤਾਂ ਤੁਹਾਨੂੰ ਆਪਣੀ ਹਿੰਮਤ ਨਾਲ ਧਰਮਰਾਜ ਤੋਂ ਖੋਹ ਕੇ ਲਿਆਈ ਆਂ।"

ਉਹ ਠੀਕ ਹੀ ਆਖ ਰਹੀ ਸੀ।

647-535-1539,
ਇੰਡੀਆ ਦਾ ਵਟਸਐਪ 98726-02296

# ਸਾਹਿਬਜ਼ਾਦਾ ਅਜੀਤ ਸਿੰਘ ਜੀ : ਜੀਵਨ ਅਤੇ ਸ਼ਹਾਦਤ



-ਦੇਵਿੰਦਰ ਸਿੰਘ ਗਿਲ

ਸਿੱਖ ਇਤਿਹਾਸ ਦੇ ਪੰਨਿਆਂ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਨਾਮ ਸੁਨਿਹਰੀ ਅੱਖਰਾਂ ਵਿੱਚ ਲਿਖਿਆ ਗਿਆ ਹੈ। ਉਹਨਾਂ ਦੀ ਸ਼ਹਾਦਤ ਨੇ ਇਤਿਹਾਸ ਵਿੱਚ ਇਕ ਅਨੋਖੀ ਪਿਰਤ ਪਾਈ ਅਤੇ ਇਕ ਵਚਿੱਤਰ ਪਰੰਪਰਾ ਕਾਇਮ ਕੀਤੀ। ਇਤਿਹਾਸ ਵਿੱਚ ਇਹ ਪਹਿਲੀ ਵਾਰ ਹੋਇਆ ਸੀ ਕਿ ਗੁਰੂ ਪਿਤਾ (ਦਸਮ ਪਾਤਸ਼ਾਹ ਜੀ) ਨੇ ਆਪਣੇ ਸਪੁੱਤਰ ਨੂੰ ਆਪਣੇ ਹੱਥੀਂ ਤਿਆਰ ਕਰਕੇ ਜੰਗ ਵਿੱਚ ਭੇਜਿਆ ਜਦੋਂ ਕਿ ਗੁਰੂ ਜੀ ਭਲੀ ਭਾਂਤ ਜਾਣਦੇ ਸਨ ਕਿ ਦੁਸ਼ਮਣ ਲੱਖਾਂ ਦੀ ਗਿਣਤੀ ਵਿੱਚ ਚਮਕੌਰ ਦੀ ਮਾਮੂਲੀ ਜਿਹੀ ਗੜ੍ਹੀ ਨੁਮਾ ਹਵੇਲੀ ਨੂੰ ਘੇਰਾ ਘੱਤੀ ਬੈਠਾ ਹੈ। ਗੁਰੂ ਪਿਤਾ ਨੇ ਆਪ ਰਣ ਤੱਤੇ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਭੇਜਿਆ ਜੋ ਧਰਮ ਦੀ ਖਾਤਰ ਸਾਹਵੇਂ ਮੱਥੇ ਜੂਝਿਆ ਅਤੇ ਧਰਮ ਲਈ ਆਪਾ ਹਲੂਲ ਕਰ ਗਿਆ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਭਾਈ ਕਾਹਨ ਸਿੰਘ ਦੇ ਰਚੇ ਗਰੰਥ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਅਨੁਸਾਰ ਮਾਤਾ ਸੁੰਦਰੀ ਜੀ ਦੀ ਕੁੱਖ ਤੋਂ 23 ਮਾਘ ਸੰਮਤ 1743 ਬਿਕਰਮੀ (7 ਜਨਵਰੀ 1687 ਈਸਵੀ) ਨੂੰ ਹੋਇਆ। ਇਹੋ ਸੰਮਤ ਚਮਕੌਰ ਸਾਹਿਬ ਸਰਵੇ ਪੁਸਤਕ ਪ੍ਰਕਾਸ਼ਕ ਭਾਸ਼ਾ ਵਿਭਾਗ ਪੰਜਾਬ ਵਿੱਚ ਦਿੱਤਾ ਹੋਇਆ ਹੈ। ਆਪ ਜੀ ਮਾਤਾ ਸੁੰਦਰੀ ਜੀ ਦੀ ਇਕਲੌਤੀ ਸੰਤਾਨ ਸਨ। ਹੋਰ ਤਿੰਨ ਸਾਹਿਬਜ਼ਾਦੇ ਜੁਝਾਰ ਸਿੰਘ, ਜੋਰਾਵਰ ਸਿੰਘ ਤੇ ਫਤਿਹ ਸਿੰਘ ਮਾਤਾ ਜੀਤੋ ਜੀ ਦੀ ਕੁੱਖ ਤੋਂ ਪੈਦਾ ਹੋਏ ਸਨ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਬਚਪਨ ਗੁਰ ਪਿਤਾ ਦਸਮ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਉਹਨਾਂ ਦੀ ਸੁਚੱਜੀ ਰਾਹਨੁਮਾਈ ਅਤੇ ਦੇਖਰੇਖ ਵਿੱਚ ਬਤੀਤ ਹੋਇਆ। ਉਹਨਾਂ ਨੂੰ ਸਸ਼ਤਰ ਅਤੇ ਸ਼ਾਸ਼ਤਰਾਂ ਦੀ ਸਿੱਖਿਆ ਸਤਿਗੁਰਾਂ ਨੇ ਬੜੇ ਪ੍ਰੇਮ ਤੇ ਸਨੇਹ ਨਾਲ ਦਿੱਤੀ ਅਤੇ ਬਚਪਨ ਵਿੱਚ ਉਹ ਗਤਕਾ, ਪਲਥੇਬਾਜ਼ੀ ਅਤੇ ਮਸਨੂਈ ਲੜਾਈ ਕਰਨ ਵਿੱਚ ਪ੍ਰਬੀਨ ਹੋ ਗਏ। ਸਿੱਖ ਇਤਿਹਾਸ ਨਾਲ ਸੰਬੰਧਤ ਕੁੱਝ ਇਤਿਹਾਸਕ ਸਰੋਤਾਂ ਵਿੱਚ ਉਹਨਾਂ ਦਾ ਨਾਮ "ਜੀਤ ਸਿੰਘ'' ਅਤੇ "ਰਣਜੀਤ ਸਿੰਘ'' ਵੀ ਲਿਖਿਆ ਮਿਲਦਾ ਹੈ। ਕਵਿ ਸੈਨਾਪਤਿ ਪੁਸਤਕ "ਸ੍ਰੀ ਗੁਰੂ ਸੋਭਾ'' ਵਿੱਚ ਲਿਖਦਾ ਹੈ:-

ਤਾਹਿ ਸਮੇਂ ਕਾਰਣ ਕਰਣ, ਜੀਨੋ ਸਿੰਘ ਬੁਲਾਇ।।
ਕਹੀ 'ਸਿੰਘ ਰਣਜੀਤ' ਸੌਂ, ਦੂਤਨ ਦੇਹ ਸਜਾਇ।।28।।500।।
ਤਹਾ ਆਨਿ ਜੋਗਨਿ ਖਰੀ, ਨਾਰਦ ਵਾਵੈ ਤੂਰ।।
"ਜੀਤ ਸਿੰਘ'' ਰਣ ਮੈ ਮੰਡਿਓ, ਹੋਤ ਪਤ੍ਰ ਭਰਪੂਰ।।32।।
ਕਰਤ ਮਾਰ ਚਾਰੋ ਦਿਸਾ, ਜੀਤ ਸਿੰਘ ਅਸਵਾਰ।।
ਸਾਂਗ ਤਜੀ ਕਰ ਤੇ ਤਬੈ, ਗਹਿ ਲੀਨੀ ਕਰਵਾਰ।।40।।

(ਸ੍ਰੀ ਗੁਰੂ ਸੋਭਾ)

ਇਸਦੀ ਹਾਮੀ ਭਰਦਾ ਹੋਇਆ ਭਾਈ ਕੇਸਰ ਸਿੰਘ ਛਿੱਬਰ ਲਿਖਦਾ ਹੈ:-

ਗਜੈ ਸਿੰਘ ਰਾਜਾ ਪੰਮਾ ਵਜ਼ੀਰ, ਏਹੁ ਦੋਨੋ ਆਇ ਲੜੇ
ਜੀਤ ਸਿੰਘ ਜੀ, ਜੁਝਾਰ ਸਿੰਘ, ਲਾਲ ਸਿੰਘ ਪੈਂਤ੍ਰੀ ਰਹੇ ਖੜੇ।।562।।

(ਦਸਵਾਂ ਚਰਣ, ਬੰਸਾਵਲੀ ਨਾਮਾ)

ਛੋਟੀ ਉਮਰ ਵਿੱਚ ਹੀ ਸਾਹਿਬਜ਼ਾਦਾ ਜੀ ਨੇ ਧਰਮ ਅਰਥ ਜੰਗਾਂ ਵਿੱਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ ਅਤੇ ਦੁਸ਼ਮਣ ਦਾ ਬੜੀ ਬਹਾਦਰੀ ਨਾਲ ਟਾਕਰਾ ਕਰਦੇ ਸਨ। ਅਨੰਦਪੁਰ ਸਾਹਿਬ ਤੇ ਪਹਾੜੀ ਰਾਜਿਆਂ ਨੇ 1757 ਬਿਕਰਮੀ (1700 ਈਸਵੀ) ਵਿੱਚ ਹਮਲਾ ਕੀਤਾ ਸੀ, ਜਿਸ ਵਿੱਚ ਪਹਾੜੀ ਰਾਜਿਆਂ ਵੱਲੋਂ ਕਹਿਲੂਰ ਰਿਆਸਤ ਦਾ ਰਾਜਾ ਸਭ ਤੋਂ ਅੱਗੇ ਸੀ ਜੋ ਕਿ ਸਤਿਗੁਰਾਂ ਦੀ ਚੜ੍ਹਦੀ ਕਲਾ ਨੂੰ ਆਪਣੇ ਲਈ ਖਤਰੇ ਦੀ ਘੰਟੀ ਸਮਝਦਾ ਸੀ। ਪਹਾੜੀ ਰਾਜੇ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਸਤਿਗੁਰਾਂ ਨੂੰ ਅਨੰਦਪੁਰ ਸਾਹਿਬ ਤੋਂ ਖਦੇੜ ਕੇ ਬਾਹਰ ਕੱਢ ਦਿੱਤਾ ਜਾਵੇ ਪਰੰਤੂ ਉਹ ਜਾਣਦੇ ਨਹੀਂ ਸਨ ਕਿ ਗੁਰੂ ਜੀ ਸੁਲਹਕੁਲ ਨੀਤੀ ਦੇ ਧਾਰਨੀ ਹਨ, ਉਹ ਜ਼ੁਲਮ ਦੇ ਵੈਰੀ ਹਨ, ਜਾਲਮ ਦੇ ਨਹੀਂ। ਪਹਾੜੀ ਰਾਜਿਆਂ ਨੇ ਹਮਲਾ ਤਾਂ ਅਨੰਦਪੁਰ ਸਾਹਿਬ ਤੇ ਕਰ ਦਿੱਤਾ, ਪਰੰਤੂ ਉਹਨਾਂ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ। ਗੁਰੂ ਜੀ ਨੇ ਆਪ ਸਾਹਿਬਜ਼ਾਦਾ ਅਜੀਤ ਸਿੰਘ ਜੀ ਨੂੰ ਆਪਣੇ ਪਾਸ ਬੁਲਾ ਕੇ ਤਲਵਾਰ ਫੜਾਈ ਅਤੇ ਉਹਨਾਂ ਨੂੰ ਮੈਦਾਨੇ ਜੰਗ ਵੱਲ ਤੋਰਿਆ ਸੀ। ਕਵੀ ਸੈਨਾਪਤਿ ਪੁਸਤਕ 'ਸ੍ਰੀ ਗੁਰੂ ਸੋਭਾ' ਵਿੱਚ ਲਿਖਦਾ ਹੈ:-

ਗੋਬਿੰਦ ਸਿੰਘ ਤਾਹੀ ਸਮੈ ਲੀਨੋ ਸਿੰਘ ਬੁਲਾਇ।।
ਦਿਯੋ ਖੜਗ ਕਰਿ ਤਾਸ ਕੇ,
ਦੂਤਨ ਦੇਉ ਸਜਾਇ।।17।।313।।

ਕਬਿਤ।।

ਤਬ ਹੀ ਬਚਨ ਪਾਇ ਚੜ੍ਹਿਓ ਨਗਾਰਾ ਬਜਾਇ,
ਸ੍ਵਾਗ ਭਯੋ ਜੀਤ ਸਿੰਘ ਜੁਧ ਕੇ ਕਰਨ ਕੋ।।

ਸਿੰਘਨ ਕੋ ਸਾਥ ਲਿਯੇ ਮੁਹਰੇ ਨਿਸਾਨ ਦਿਯੇ,
ਬਾਂਧਯੋ ਹੈ ਖੜਗ ਸੀਸ ਦੂਤ ਕੇ ਧਰਨ ਕੋ।।
ਬਾਂਧੀ ਜਮਧਾਰ ਔਰ ਤਰਕਸ ਕਮਾਨ ਸੰਗਿ,
ਲੀਨੀ ਕਰਿ ਬਰਛੀ ਬਲ ਵੈਰੀ ਕੇ ਹਰਨ ਕੋ।।
ਬਾਵੇਂ ਕਰਿ ਢਾਲ ਲਈ ਘੋਰੇ ਅਸਵਾਰ ਭਯੋ,
ਗੋਬਿੰਦ ਸਿੰਘ ਸੰਗਿ ਜਾਤ ਰਾਵ ਸੌ ਲਰਨ ਕੋ।।18।।314।।

ਸਾਹਿਬਜ਼ਾਦੇ ਨੇ ਮੈਦਾਨੇ ਜੰਗ ਤਰਥਲ ਮਚਾ ਦਿੱਤੀ, ਪਹਾੜੀ ਰਾਜੇ ਗੁਰੂ ਸਪੁੱਤਰ ਦੇ ਬਹਾਦਰੀ ਭਰਪੂਰ ਵਾਰ ਦੇਖ ਕੇ ਹੈਰਾਨ ਹੋ ਰਹੇ ਸਨ, ਉਹ ਘੋੜੇ ਤੇ ਸਵਾਰ, ਜਿਧਰ ਵੀ ਮੂੰਹ ਕਰਦੇ, ਖੂਨ ਦੀਆਂ ਨਦੀਆਂ ਵਗਾਈ ਜਾ ਰਹੇ ਸਨ। ਕਵੀ ਸੈਨਾਪਤਿ ਜੀ ਲਿਖਦੇ ਹਨਃ-

ਮਹਾਂ ਯੁਧ ਭਾਰੀ ਭਯੋ, ਖਬਰ ਤੀਨ ਲੋਕਨ ਭਈ।।
ਗੋਬਿੰਦ ਸਿੰਘ ਸੁਤ ਇਵ ਲਰਤ,
ਰਾਜਨ ਕੀ ਸੁਧਿ ਬੁਧਿ ਗਈ।।30।।326।।

ਦੋਹਰਾ।।

ਰਾਜਨ ਕੀ ਸੁਧਿ ਬੁਧਿ ਗਈ,
ਭਯੋ ਜੁੱਧ ਜਬ ਜੋਰ।।
ਲਰਤ ਸਿੰਘ ਰਣਜੀਤ ਤਹਿ,
ਫਉਜ ਦਈ ਸਬ ਮੋਰ।। 31।। 327।।

ਇਸ ਪ੍ਰਕਾਰ ਹੋਰ ਵੇਰਵਾ ਇਸ ਪ੍ਰਕਾਰ ਹੈਃ-

ਸਵੈਯਾ

ਗਾਜਤ ਸੂਰ ਮਹਾ ਰਨ ਮੈ,
ਘਨ ਮੈ ਚਮਕੈ ਬਿਜਲੀ ਘਨਨਾਵੈ।।
ਤਾਰਨ ਮੈ ਜਿਮ ਚੰਦ ਦਿਵੈ ਨ ਛਪੈ,
ਰਣਜੀਤ ਮਹਾ ਰਨ ਪਾਵੈ।।
ਭਾਨ ਪ੍ਰਕਾਸ ਕਿਯੋ ਜੁ ਤਬੈ,
ਨਿਜ ਭਾਜਤ ਹੈ ਤਿਹ ਨੇੜ ਨ ਆਵੈ।।
ਮਾਨੋ ਪ੍ਰਕਾਸ ਕਿਯੋ ਜੁ ਤਬੈ ਸੈ ਬਾਜਿ ਸੁ,
ਯੋ ਦਾਨ ਰਾਜਨ ਕੇ ਬਿਚਲਾਵੈ।।36।।332।।

(ਸ੍ਰੀ ਗੁਰ ਸੋਭਾ, ਪੰਨਾ 61, 62)

ਇਸ ਤੋਂ ਬਿਨਾ ਸਾਹਿਬਜ਼ਾਦੇ ਨੇ ਕਲਮੋਟ ਦੀ ਜੰਗ ਵਿੱਚ ਵੀ ਹਿੱਸਾ ਲਿਆ ਸੀ ਜੋ 1757 ਬਿਕਰਮੀ (1700 ਈਸਵੀ) ਨੂੰ ਹੋਈ ਸੀ ਜਿਸ ਵਿੱਚ ਗੁਰੂ ਜੀ ਦੀ ਜਿੱਤ ਹੋਈ ਸੀ। ਇਹ ਇਲਾਕਾ ਅੱਜਕੱਲ ਊਨਾ-ਹਿਮਾਚਲ ਪ੍ਰਦੇਸ ਵਿੱਚ ਆਉਂਦਾ ਹੈ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜੰਗਾਂ ਵਿੱਚ ਹਿੱਸਾ ਲੈਣ ਤੋਂ ਬਿਨਾਂ ਹੋਰ ਵੀ ਅਨੇਕ ਉਪਕਾਰ ਦੇ ਕਾਰਜ ਕੀਤੇ। ਇਕ ਵਾਰ ਬਸੀ ਕਲਾਂ ਦਾ ਪਠਾਣ ਜੋ ਇਲਾਕੇ ਦਾ ਮਾਲਕ ਸੀ, ਨੇ ਪੰਡਤ ਦਵਾਰਕਾ ਦਾਸ ਦੀ ਨਵ ਵਿਆਹੁਤਾ ਪਤਨੀ ਨੂੰ ਜਬਰਦਸਤੀ ਆਪਣੇ ਘਰ ਚੁਕ ਲਿਆਂਦਾ। ਪੰਡਤ ਨੇ ਹਾਕਮਾਂ ਕੋਲ ਪਹੁੰਚ ਕੀਤੀ ਅਤੇ ਪਤਨੀ ਪ੍ਰਾਪਤ ਕਰਨ ਲਈ ਹਾਕਮਾਂ ਅੱਗੇ ਤਰਲੇ ਕੀਤੇ ਪ੍ਰੰਤੂ ਉਸਦੀ ਕੋਈ ਸੁਣਵਾਈ ਨਹੀਂ ਹੋਈ ਸੀ।

ਅਖੀਰ ਉਹ ਰੋਂਦਾ ਹੋਇਆ ਕਲਗੀਧਰ ਪਾਤਸ਼ਾਹ ਦੇ ਦਰਬਾਰ ਸ੍ਰੀ ਅਨੰਦਪੁਰ ਸਾਹਿਬ ਆਇਆ ਅਤੇ ਆਪਣੀ ਵਿਥਿਆ ਸੁਣਾਈ। ਗੁਰੂ ਜੀ ਨੇ ਉਸ ਪਾਪੀ ਕੁਕਰਮੀ ਪਠਾਣ ਦੇ ਹੋਸ਼ ਟਿਕਾਣੇ ਕਰਨ ਲਈ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਭਾਈ ਉਦੈ ਸਿੰਘ ਅਤੇ ਕੁਝ ਹੋਰ ਸਿੱਖਾਂ ਨੂੰ ਪੰਡਤ ਦਵਾਰਕਾ ਦਾਸ ਨਾਲ ਪਿੰਡ ਬਸੀ ਕਲਾਂ (ਜਿਲਾ ਹੁਸ਼ਿਆਰਪੁਰ) ਵੱਲ ਤੋਰ ਦਿੱਤਾ।

ਉੱਧਰ ਉਹ ਪਠਾਣ ਨਸ਼ੇ ਵਿੱਚ ਮਸਤ ਨਾਚ ਦੇਖ ਰਿਹਾ ਸੀ, ਉਸਨੂੰ ਪਤਾ ਤੱਕ ਨਹੀਂ ਸੀ ਕਿ ਕੁੱਝ ਪਲਾਂ ਵਿੱਚ ਕੁੱਝ ਹੋਣ ਵਾਲਾ ਹੈ। ਅਚਾਨਕ ਹੀ ਸਿੰਘਾਂ ਨੇ ਪਠਾਣਾਂ ਦੇ ਮਹਲਾਂ ਤੇ ਹਮਲਾ ਕਰ ਦਿੱਤਾ ਅਤੇ ਪੰਡਤ ਦੀ ਨਵ ਵਿਆਹੁਤਾ ਪਤਨੀ ਪਠਾਣ ਦੀ ਚੁੰਗਲ ਵਿੱਚੋਂ ਛੁੜਵਾ ਲਈ। ਇਹ ਘਟਨਾ 7 ਮਾਰਚ 1703 ਈਸਵੀ ਨੂੰ ਵਾਪਰੀ ਸੀ। ਪਠਾਣ ਨਾਲ ਹੋਈ ਮੁਠਭੇੜ ਵਿੱਚ ਕੁਝ ਸਿੰਘ ਸ਼ਹੀਦ ਹੋਏ ਜਿਨ੍ਹਾਂ ਦਾ ਸੰਸਕਾਰ ਪਿੰਡ ਲਧੇਵਾਲ (ਮਾਹਿਲਪੁਰ ਦੇ ਨੇੜੇ) ਜਿਲਾ ਹੁਸ਼ਿਆਰਪੁਰ ਵਿਖੇ ਕੀਤਾ ਗਿਆ ਜਿੱਥੇ ਅੱਜਕੱਲ ਗੁਰਦੁਆਰਾ ਸ਼ਹੀਦਾਂ ਤਾਮੀਰ ਕਰਵਾਇਆ ਗਿਆ ਹੈ।

ਹੁਣ ਤੱਕ ਪਹਾੜੀ ਰਾਜਿਆਂ ਦੀਆਂ ਅੱਖਾਂ ਖੁਲ੍ਹ ਗਈਆਂ ਸਨ ਅਤੇ ਉਹਨਾਂ ਨੂੰ ਪਤਾ ਲੱਗ ਗਿਆ ਸੀ ਕਿ ਦਸਮ ਪਾਤਸ਼ਾਹ ਜੀ ਨੂੰ ਅਨੰਦਪੁਰ ਸਾਹਿਬ ਤੋਂ ਬਾਹਰ ਕੱਢਣਾ ਉਹਨਾਂ ਦੇ ਵੱਸ ਦੀ ਗੱਲ ਨਹੀਂ ਹੈ। ਇਸ ਲਈ ਉਹਨਾਂ ਨੇ ਬਾਦਸ਼ਾਹ ਔਰੰਗਜ਼ੇਬ ਤੱਕ ਪਹੁੰਚ ਕੀਤੀ ਅਤੇ ਪੰਜਾਬ ਦੀ ਸਾਰੀ ਹਾਲਤ ਦੱਸੀ ਅਤੇ ਸਤਿਗੁਰਾਂ ਦੀ ਦਿਨੋ ਦਿਨ ਵੱਧ ਰਹੀ ਲੋਕਪ੍ਰਿਯਤਾ ਬਾਰੇ ਵੀ ਦੱਸਿਆ। ਬਾਦਸ਼ਾਹ ਦੇ ਹੁਕਮ ਨਾਲ ਮੁਗਲ ਸਲਤਨਤ ਦੀਆਂ ਫੌਜਾਂ ਸਰਹੰਦ, ਮਲੇਰਕੋਟਲਾ ਅਤੇ ਜਲੰਧਰ ਤੋਂ ਅਨੰਦਪੁਰ ਸਾਹਿਬ ਪਹੁੰਚ ਗਈਆਂ ਅਤੇ ਬਾਈਧਾਰ ਦੇ ਰਾਜਿਆਂ ਦੀਆਂ ਫੌਜਾਂ ਨਾਲ ਮਿਲ ਕੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਚਾਹੇ ਸਿਰਕੱਢ ਮੁਗਲ ਜਰਨੈਲ ਉਸ ਫੌਜ ਵਿੱਚ ਮੌਜੂਦ ਸਨ ਪਰੰਤੂ ਕਿਸੇ ਦਾ ਹੌਸਲਾ ਨਹੀਂ ਸੀ ਪੈਂਦਾ ਕਿ ਉਹ ਅੱਗੇ ਹੋ ਕੇ ਸਿੰਘਾਂ ਨਾਲ ਦੋ ਦੋ ਹੱਥ ਕਰ ਸਕੇ।

ਉਹ ਘੇਰਾ ਕਈ ਮਹੀਨੇ ਕਾਇਮ ਰਿਹਾ, ਕਿਲ੍ਹੇ ਅੰਦਰ ਰਾਸ਼ਣ ਖਤਮ ਹੋ ਗਿਆ, ਘੇਰਾ ਪਾਇਆ ਹੋਣ ਕਾਰਨ ਸਿੱਖ ਜਗਤ ਵੱਲੋਂ ਕੋਈ ਕੁਮਕ ਅੰਦਰ ਨਹੀਂ ਸੀ ਜਾ ਸਕਦੀ। ਉੱਧਰ ਬਾਹਰ ਮੁਗਲ ਜਰਨੈਲਾਂ ਨੂੰ ਵੀ ਸ਼ਰਮਿੰਦਗੀ ਉਠਾਉਣੀ ਪੈ ਰਹੀ ਸੀ ਕਿਉਂਕਿ ਦਰਬਾਰ ਵਿੱਚ ਕਾਨਾਫੂਸੀ ਹੋ ਰਹੀ ਸੀ ਕਿ ਛੋਟੇ ਜਿਹੇ ਕਿਲ੍ਹੇ ਨੂੰ ਫਤਿਹ ਕਰਨ ਲਈ ਇੰਨਾ ਸਮਾਂ ਕਿਉਂ ਲਗ ਰਿਹਾ ਹੈ। ਅਖੀਰ ਦੱਖਣ ਵੱਲੋਂ ਬਾਦਸ਼ਾਹ ਔਰੰਗਜ਼ੇਬ ਨੇ ਕੁਰਾਨ ਦੀ ਜਿਲਦ ਤੇ ਇਕ

ਕਸਮਨਾਮਾ ਲਿਖ ਕੇ ਅਨੰਦਪੁਰ ਗੁਰੂ ਜੀ ਵੱਲ ਭੇਜਿਆ ਕਿ ਜੇਕਰ ਗੁਰੂ ਜੀ ਇਕ ਵਾਰ ਉਸਦੇ ਕਹਿਣ ਤੇ ਅਨੰਦਪੁਰ ਸਾਹਿਬ ਛਡ ਜਾਣ ਅਤੇ ਉਸਨੂੰ ਦੱਖਣ ਵੱਲ ਆ ਕੇ ਮਿਲਣ ਤਾਂ ਗੁਰੂ ਜੀ ਅਤੇ ਸਿੱਖਾਂ ਦੀ ਸਲਾਮਤੀ ਦਾ ਉਹ ਜੁੰਮੇਵਾਰ ਹੈ।

ਅਖੀਰ ਸਿੱਖਾਂ ਅਤੇ ਮਾਤਾ ਗੁਜਰੀ ਜੀ ਦੇ ਕਹਿਣ ਤੇ ਸਤਿਗੁਰਾਂ ਨੇ ਰਾਤ ਦੇ ਸਮੇਂ ਅਨੰਦਪੁਰ ਸਾਹਿਬ ਨੂੰ ਛੱਡ ਦਿੱਤਾ। ਜਦੋਂ ਮੁਗਲ ਫੌਜ ਨੂੰ ਪਤਾ ਲੱਗਾ ਕਿ ਗੁਰੂ ਜੀ ਕਿਲੇ ਨੂੰ ਛੱਡ ਕੇ ਸਰਸਾ ਨਦੀ ਵੱਲ ਜਾ ਰਹੇ ਹਨ ਤਾਂ ਮੁਗਲ ਜਰਨੈਲਾਂ ਨੇ ਸਾਰੀਆਂ ਕਸਮਾਂ ਖਾਧੀਆਂ ਛਿੱਕੇ ਟੰਗ ਕੇ ਗੁਰੂ ਜੀ ਤੇ ਹਮਲਾ ਕਰ ਦਿੱਤਾ। ਸਤਿਗੁਰੂ ਜੀ ਉਹਨਾਂ ਗੈਰਤਹੀਣ ਜਰਨੈਲਾਂ ਦੀਆਂ ਕਰਤੂਤਾਂ ਨੂੰ ਭਲੀ ਭਾਂਤ ਜਾਣਦੇ ਸਨ, ਇਸ ਲਈ ਉਹਨਾਂ ਨੇ ਪਹਿਲਾਂ ਹੀ ਉਹਨਾਂ ਦੇ ਹਮਲੇ ਨੂੰ ਰੋਕਣ ਲਈ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੈ ਸਿੰਘ ਅਤੇ ਭਾਈ ਜੀਵਨ ਸਿੰਘ ਰੰਘਰੇਟਾ ਨੂੰ ਤਾਇਨਾਤ ਕੀਤਾ ਹੋਇਆ ਸੀ। ਬੜੀ ਅਜੀਬ ਸਥਿਤੀ ਬਣ ਗਈ ਸੀ, ਰਾਤ ਦੇ ਹਨੇਰੇ ਵਿੱਚ ਦੁਸ਼ਮਣ ਦਾ ਟਿਡੀ ਦਲ ਵਾਹੋ ਦਾਹੀ ਸਤਿਗੁਰੂ ਜੀ ਤੇ ਉਹਨਾਂ ਦੇ ਸਿੱਖਾਂ ਦਾ ਪਿੱਛਾ ਕਰਦਾ ਆ ਰਿਹਾ ਸੀ ਅਤੇ ਅੱਗੋਂ ਸਰਸਾ ਨਦੀ ਦਾ ਵਹਿਣ ਸ਼ੂਕਦਾ ਸੀ, ਪਤਾ ਨਹੀਂ ਸਰਦੀਆਂ ਦੇ ਮੌਸਮ 'ਚ ਕਿੱਥੋਂ ਨਦੀ ਵਿੱਚ ਬੇਸ਼ੁਮਾਰ ਹੜ੍ਹ ਆਇਆ ਹੋਇਆ ਸੀ। ਸਰਸਾ ਨਦੀ ਦੇ ਕੰਢੇ ਆਉਣ ਤੱਕ ਅੰਮ੍ਰਿਤ ਵੇਲਾ ਹੋ ਗਿਆ ਸੀ, ਉੱਥੇ ਹੀ ਸਤਿਗੁਰਾਂ ਨੇ ਅੰਮ੍ਰਿਤ ਵੇਲੇ ਦਾ ਦੀਵਾਨ ਸਜਾਇਆ, ਆਸਾ ਦੀ ਵਾਰ ਦਾ ਕੀਰਤਨ ਹੋਇਆ ਅਤੇ ਨਿਤਨੇਮ ਕੀਤਾ। ਏਧਰ ਨਿਤਨੇਮ ਹੋ ਰਿਹਾ ਸੀ, ਓਧਰ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੈ ਸਿੰਘ ਅਤੇ ਭਾਈ ਜੀਵਨ ਸਿੰਘ ਨੇ ਸਿੰਘਾਂ ਸਮੇਤ ਰਣ ਮੰਡਿਆ ਹੋਇਆ ਸੀ। ਦੁਸ਼ਮਣ ਦੀ ਫੌਜ ਨੂੰ ਰੋਕ ਪਾਈ ਹੋਈ ਸੀ। ਉਸ ਜੰਗ ਵਿੱਚ ਦੁਸ਼ਮਣ ਨਾਲ ਜੂਝਦੇ ਹੋਏ ਭਾਈ ਜੀਵਨ ਸਿੰਘ ਜੀ ਰੰਘਰੇਟਾ ਸ਼ਹੀਦੀਆਂ ਪਾ ਗਏ।

ਨਿਤਨੇਮ ਤੋਂ ਵੇਹਲੇ ਹੋ ਕੇ ਸਤਿਗੁਰਾਂ ਦੇ ਹੁਕਮਰਾਨ ਸਿੰਘ ਸਰਸਾ ਨਦੀ ਨੂੰ ਪਾਰ ਕਰਨ ਲਗੇ ਤਾਂ ਪਿੱਛੋਂ ਦੁਸ਼ਮਣ ਨੇ ਜੋਰਦਾਰ ਹੱਲਾ ਬੋਲਿਆ ਜਿਸ ਨਾਲ ਸਿੰਘਾਂ ਵਿੱਚ ਰੋਹ ਜਾਗਿਆ ਅਤੇ ਹਫੜਾ ਦਫੜੀ ਮਚ ਗਈ, ਪਾਣੀ ਦੇ ਵਹਿਣ ਵਿੱਚ ਅਨੇਕ ਸਿੰਘ ਰੁੜ ਗਏ, ਸ਼ਹੀਦ ਹੋ ਗਏ। ਅਨੰਦਪੁਰ ਦੀ ਧਰਤੀ ਤੇ ਰਚਿਆ ਹੋਇਆ ਲਖ ਮਣ ਸਾਹਿਤ ਅਤੇ ਦੁਰਲਭ ਗਰੰਥ ਜੋ ਉਸ ਸਮੇਂ ਸਿੰਘਾਂ ਕੋਲ ਮੌਜੂਦ ਸਨ, ਸਭ ਪਾਣੀ ਦੇ ਵਹਿਣ ਵਿੱਚ ਰੁੜ ਗਏ, ਗੁਰੂ ਪਰਿਵਾਰ ਦੇ ਮੈਂਬਰ ਵਿਛੜ ਗਏ।

ਅਜੇ ਇਕ ਮੁਸੀਬਤ ਖਤਮ ਨਹੀਂ ਹੋਈ, ਕਿ ਦੂਜੀ ਅੱਗੋਂ ਆ ਖੜ੍ਹੀ ਹੋਈ ਭਾਵ ਅਜੇ ਮੁਸ਼ਕਲ ਨਾਲ ਗੁਰੂ ਜੀ ਤੇ ਸਿੰਘਾਂ ਨੇ ਸਰਸਾ ਨਦੀ ਨੂੰ ਪਾਰ ਹੀ ਕੀਤਾ ਸੀ ਕਿ ਅੱਗੋਂ ਰੋਪੜ ਦੇ ਰੰਘੜਾਂ ਨੇ ਸਿੰਘਾਂ ਦਾ ਰਾਹ ਆ ਰੋਕਿਆ। ਗੁਰੂ ਜੀ ਨੂੰ ਇਹ ਖਬਰ ਮਿਲੀ ਤਾਂ ਆਪ ਜੀ ਸਤਲੁਜ ਦੇ ਕੰਢੇ ਚਲਦੇ ਹੋਏ ਲੋਧੀ ਮਾਜਰਾ ਤੋਂ ਹੁੰਦੇ ਹੋਏ ਕੋਟਲਾ ਨਿਹੰਗ ਖਾਨ ਕੋਲ ਪਹੁੰਚ ਗਏ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਬਚਿਤਰ ਸਿੰਘ ਨੂੰ 100 ਸਿੰਘ ਭੇਜ ਕੇ ਰੰਘੜਾਂ ਦਾ ਟਾਕਰਾ ਕਰਨ ਲਈ ਹੁਕਮ ਕੀਤਾ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਬਚਿਤਰ ਸਿੰਘ ਨੇ ਰੰਘੜਾਂ ਨੂੰ ਮੈਦਾਨੇ ਜੰਗ ਵਿੱਚੋਂ ਭਜਾ ਦਿੱਤਾ, ਅਨੇਕ ਰੰਘੜ ਲੜਦੇ ਹੋਏ ਮਰ ਗਏ, ਕੁੱਝ ਜਾਨ ਬਚਾ ਕੇ ਭੱਜ ਗਏ ਪ੍ਰੰਤੂ ਉਸ ਲੜਾਈ ਵਿੱਚ ਭਾਈ ਬਚਿਤਰ ਸਿੰਘ ਵੀ ਬਹੁਤ ਜ਼ਿਆਦਾ ਜ਼ਖਮੀ ਹੋ ਗਏ ਜਿਸਨੂੰ ਸਾਹਿਬਜ਼ਾਦਾ ਅਜੀਤ ਸਿੰਘ ਜੀ ਘੋੜੇ ਤੇ ਬਿਠਾ ਕੇ ਕੋਟਲਾ ਨਿਹੰਗ ਖਾਨ ਕੋਲ ਲੈ ਗਏ।

ਗੁਰੂ ਗੋਬਿੰਦ ਸਿੰਘ ਜੀ ਗਿਣੀ ਸਿੱਖੀ ਵਿਉਂਤ ਅਨੁਸਾਰ ਕੋਟਲਾ ਨਿਹੰਗ ਖਾਨ ਤੋਂ ਮਾਛੀਵਾੜਾ ਅਤੇ ਫਿਰ ਉਸ ਤੋਂ ਅਗੇ ਜਾਣਾ ਚਾਹੁੰਦੇ ਸਨ ਪਰੰਤੂ ਜਦੋਂ ਅਜੇ ਚਮਕੌਰ ਸਾਹਿਬ ਪਹੁੰਚੇ ਸਨ ਤਾਂ ਗੁਰੂ ਜੀ ਨੂੰ ਖਬਰ ਮਿਲੀ, ਦਿੱਲੀ ਤੋਂ ਤਾਜਾ ਦਮ ਆਈ ਫੌਜ ਵੀ ਚਮਕੌਰ ਸਾਹਿਬ ਪਹੁੰਚ ਗਈ ਹੈ ਅਤੇ ਪਿੱਛੋਂ ਅਨੰਦਪੁਰ ਸਾਹਿਬ ਤੋਂ ਆ ਰਹੀ ਦੁਸ਼ਮਣ ਦੀ ਫੌਜ ਦਾ ਟਿਡੀ ਦਲ ਵੀ ਪਿੱਛਾ ਕਰਦਾ ਆ ਰਿਹਾ ਸੀ। ਸੋ ਮਜਬੂਰੀ ਵੱਸ ਸਤਿਗੁਰਾਂ ਨੇ ਅੱਗੇ ਵਧਣਾ ਤਿਆਗ ਕੇ ਚਮਕੌਰ ਸਾਹਿਬ ਚੌਧਰੀ ਗਰੀਬੂ ਦੀ ਹਵੇਲੀ ਵਿੱਚ ਟਿਕਾਣਾ ਕੀਤਾ। ਗੁਰੂ ਜੀ ਨੇ ਹੁਣ ਤਕ ਜਾਣ ਲਿਆ ਸੀ ਕਿ ਉੱਥੇ ਇਤਿਹਾਸਕ ਜੰਗ ਲੜੀ ਜਾਣੀ ਹੈ ਅਤੇ ਅਸਾਵਾਂ ਤੋੜ ਹੋਣਾ ਹੈ, ਇਕ ਇਕ ਸਿੰਘ ਨੂੰ ਲਖਾਂ ਦੁਸ਼ਮਣਾਂ ਨਾਲ ਟੱਕਰ ਲੈਣੀ ਪੈਣੀ ਹੈ। ਉੱਥੇ ਖੰਡੇ ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਦੀ ਪਰਖ ਹੋਣੀ ਹੈ। ਉੱਥੇ ਪਿਤਾ ਆਪਣੇ ਪੁੱਤਰਾਂ ਨੂੰ ਆਪ ਹੱਥੀਂ ਸਜਾ ਕੇ ਜੰਗ ਨੂੰ ਤੋਰੇਗਾ। ਗੁਰੂ ਜੀ ਜਾਣ ਗਏ ਸਨ, ਉਸ ਜੰਗ ਨੇ ਇਤਿਹਾਸ ਦੀ ਪੈੜ ਬਦਲ ਦੇਣੀ ਹੈ ਅਤੇ ਉੱਥੇ ਦਿੱਤੇ ਬਲੀਦਾਨ ਨੇ ਭਵਿੱਖ ਵਿੱਚ ਰਾਹ ਦਸੇਰਾ ਬਣ ਜਾਣਾ ਹੈ। ਹਕੀਮ ਮਿਰਜ਼ਾ ਅਲਹ ਯਾਰ ਖਾਂ 'ਜੋਗੀ' ਆਪਣੀ ਰਚਨਾ "ਗੰਜਿ-ਸ਼ਹੀਦਾਂ" ਵਿੱਚ ਗੁਰੂ ਜੀ ਦੇ ਇਰਾਦੇ ਦੀ ਤਰਜਮਾਨੀ ਕਰਦੇ ਹੋਏ ਲਿਖਦੇ ਹਨः-

ਜਿਸ ਖਿੱਤੇ ਮੇਂ ਹਮ ਕਹਿਤੇ ਥੇ ਆਲਾ ਯਿਹ ਵੁਹੀ ਹੈ।<br>
ਕਲ ਲੁਟ ਕੇ ਜਿਸ ਜਗਹ ਸੇ ਜਾਨਾ ਯਿਹ ਵੁਹੀ ਹੈ।<br>
ਜਿਸ ਜਾ ਪਿ ਹੈ ਬੱਚੋਂ ਕੋ ਕਟਾਨਾ ਯਿਹ ਵੁਹੀ ਹੈ।<br>
ਮੱਟੀ ਕਹਿ ਦੇਤੀ ਹੈ ਠਿਕਾਨਾ ਯਿਹ ਵੁਹੀ ਹੈ।<br>
ਇਕ ਮੋਰਚੇ ਮੇਂ ਫਿਰ ਵਹੀ ਸੁਕਾਰ ਦਰ ਆਏ।<br>
ਜਾ ਪਹੁੰਚੇ ਅਕਾਲੀ ਵਹੀਂ ਸਤਿਗੁਰ ਜਿਧਰ ਆਏ।

ਜਦੋਂ ਗੁਰੂ ਜੀ ਆਪਣੇ ਨਾਲ 40 ਕੁ ਸਿੰਘ ਲੈ ਕੇ ਹਵੇਲੀ ਵਿੱਚ ਆਏ ਤਾਂ ਦੁਸ਼ਮਣ ਦੀ ਫੌਜ ਨੇ ਸਾਰੇ ਪਾਸਿਆਂ ਤੋਂ ਘੇਰਾ ਪਾ ਲਿਆ। ਗਿਆਨੀ ਗਿਆਨ ਸਿੰਘ ਅਨੁਸਾਰ ਪਹਾੜੀ ਰਾਜਿਆਂ ਤੋਂ

ਬਿਨਾਂ ਮੁਗਲਾਂ ਦੇ ਉੱਘੇ ਜਰਨੈਲ ਨਾਹਰ ਖਾਂ, ਹੈਬਤ ਖਾਂ, ਇਸਮਾਈਲ ਖਾਂ, ਉਸਮਾਨ ਖਾਂ, ਸੁਲਤਾਨ ਖਾਂ, ਖ਼੍ਵਾਜਾ ਖਿਜ਼ਰ ਖਾਂ, ਜਹਾਨ ਖਾਂ, ਨਜੀਬ ਖਾਂ, ਮੀਆਂ ਖਾਂ, ਦਿਲਾਵਰ ਖਾਂ, ਸੈਦ ਖਾਂ, ਜਬਰਦਸਤ ਖਾਂ, ਵਜੀਦ ਖਾਂ, ਗੁਲਬੇਗ ਖਾਂ ਆਦਿਕ ਚਮਕੌਰ ਸਾਹਿਬ ਗੁਰੂ ਜੀ ਨਾਲ ਲੜਨ ਆਏ ਹੋਏ ਸਨ। ਉਹਨਾਂ ਨੇ ਅਨੇਕ ਜੰਗਾਂ ਲੜੀਆਂ ਤੇ ਜਿਤਾਂ ਪ੍ਰਾਪਤ ਕੀਤੀਆਂ ਸਨ, ਪ੍ਰੰਤੂ ਇੱਥੇ ਆ ਕੇ ਉਹਨਾਂ ਦੀ ਬਸ ਹੋ ਗਈ ਸੀ। ਸਾਰੀ ਰਾਤ ਘੇਰਾ ਪਿਆ ਰਿਹਾ ਪ੍ਰੰਤੂ ਗੜ੍ਹੀ ਦੇ ਨੇੜੇ ਕੋਈ ਨਹੀਂ ਆਇਆ।

ਪਹੁ ਫੁਟਾਲਾ ਹੋਇਆ, ਸਤਿਗੁਰੂ ਜੀ ਨੇ ਨਿਤਨੇਮ ਤੋਂ ਵਿਹਲੇ ਹੋ ਕੇ ਕੰਧਾਂ ਦੇ ਚਾਰੇ ਪਾਸੇ ਸਿੰਘਾਂ ਦੀਆਂ ਡਿਊਟੀਆਂ ਲਗਾ ਦਿੱਤੀਆਂ ਅਤੇ ਆਪ ਗੜ੍ਹੀ ਵਿੱਚ ਸਾਹਿਬਜ਼ਾਦਿਆਂ ਸਮੇਤ ਤਿਆਰ ਬਰ ਤਿਆਰ ਹੋ ਕੇ ਉਪਰਲੀ ਮੰਜਲ ਤੇ ਬੈਠ ਗਏ ਅਤੇ ਮੈਦਾਨੇ ਜੰਗ ਦਾ ਜਾਇਜ਼ਾ ਲੈਣ ਲਗੇ। ਚਾਰੇ ਪਾਸੇ ਜਿੱਥੋਂ ਤਕ ਨਜ਼ਰ ਜਾਂਦੀ ਸੀ, ਮੁਗਲ ਫੌਜ ਹੀ ਦਿਖਾਈ ਦੇਂਦੀ ਸੀ। ਸਵੇਰ ਹੁੰਦੇ ਸਾਰ ਦੁਸ਼ਮਣ ਫੌਜ ਨੇ ਤੀਰਾਂ ਦੀ ਵਰਖਾ ਕਰਨੀ ਸ਼ੁਰੂ ਕਰ ਦਿੱਤੀ ਪ੍ਰੰਤੂ ਗੜ੍ਹੀ ਦੇ ਨੇੜੇ ਕੋਈ ਨਹੀਂ ਸੀ ਆ ਰਿਹਾ। ਨਾਹਰ ਖਾਨ ਮਲੇਰਕੋਟਲੇ ਵਾਲੇ ਨੇ ਹੌਸਲਾ ਕਰਕੇ ਗੜ੍ਹੀ ਦੀ ਕੰਧ ਨਾਲ ਪੌੜੀ ਲਗਾ ਕੇ ਉਪਰ ਜਾਣਾ ਚਾਹਿਆ ਪ੍ਰੰਤੂ ਗੁਰੂ ਜੀ ਦੇ ਇਕੋ ਤੀਰ ਨੇ ਉਸਨੂੰ ਚਾਰੇ ਖਾਨੇ ਚਿੱਤ ਕਰ ਦਿੱਤਾ। ਉਸ ਤੋਂ ਬਾਅਦ ਗੈਰਤ ਖਾਨ ਅਗੇ ਵਧਿਆ ਪ੍ਰੰਤੂ ਗੁਰੂ ਜੀ ਦੇ ਇਕੋ ਤੀਰ ਨੇ ਉਸਨੂੰ ਵੀ ਜਹੰਨਮ ਪਹੁੰਚਾ ਦਿੱਤਾ।

ਹੁਣ ਗੁਰੂ ਜੀ ਦੇ ਹੁਕਮ ਨਾਲ ਦੁਸ਼ਮਣ ਨਾਲ ਲੋਹਾ ਲੈਣ ਲਈ ਪੰਜ-ਪੰਜ ਸਿੰਘਾਂ ਦੇ ਜੱਥੇ ਮੈਦਾਨੇ ਜੰਗ ਵਿੱਚ ਜਾਣ ਲੱਗੇ। ਸਿੰਘ ਜਿੱਧਰ ਵੀ ਜਾਂਦੇ, ਦੁਸ਼ਮਣ ਦੇ ਆਹੂ ਲਾਹ ਦੇਂਦੇ ਅਤੇ ਫਿਰ ਆਪ ਵੀ ਸ਼ਹੀਦੀਆਂ ਪਾ ਜਾਂਦੇ। ਸਤਿਗੁਰਾਂ ਕੋਲੇ ਬੈਠੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਵੀ ਸਵੇਰ ਤੋਂ ਇਤਿਹਾਸਕ ਜੰਗ ਲੜ ਹੁੰਦੀ ਦੇਖ ਰਹੇ ਸਨ ਅਤੇ ਦੁਸ਼ਮਣ ਦੀ ਸ਼ਿਕਸਤ ਅਤੇ ਸਿੰਘਾਂ ਨੂੰ ਸ਼ਹੀਦ ਹੁੰਦੇ ਵੇਖ ਰਹੇ ਸਨ। ਹੁਣ ਸਾਹਿਬਜ਼ਾਦਾ ਜੀ ਤੋਂ ਰਿਹਾ ਨਾ ਗਿਆ, ਆਪ ਉੱਠ ਕੇ ਗੁਰੂ ਪਿਤਾ ਜੀ ਕੋਲ ਗਏ ਅਤੇ ਰਣ ਤੱਤੇ ਵਿੱਚ ਸ਼ਹੀਦ ਹੋਣ ਲਈ ਆਗਿਆ ਲੈਣ ਗਏ। ਦਸਮ ਪਾਤਸ਼ਾਹ ਜੀ, ਅਜੀਤ ਸਿੰਘ ਜੀ ਦਾ ਮਨੋਰਥ ਜਾਣ ਕੇ ਬਹੁਤ ਖੁਸ਼ ਹੋਏ ਅਤੇ ਆਪਣੇ ਹੱਥੀਂ ਘੋੜਾ ਸ਼ਿੰਗਾਰਿਆ, ਉਪਰ ਕਾਠੀ ਪਾਈ, ਸਾਹਿਬਜ਼ਾਦੇ ਨੂੰ ਸ਼ਸਤਰ ਸਜਾਏ ਅਤੇ ਪੰਜ ਸਿੰਘ ਨਾਲ ਦੇ ਕੇ ਮੈਦਾਨੇ ਜੰਗ ਵੱਲ ਭੇਜਿਆ। ਦੁਨੀਆਂ ਦੇ ਇਤਿਹਾਸ ਵਿੱਚ ਇਹ ਪਹਿਲੀ ਮਿਸਾਲ ਹੈ ਕਿ ਰਣ ਤੱਤੇ ਵਿੱਚ ਪਿਤਾ ਨੇ ਆਪਣੇ ਪੁੱਤਰ ਨੂੰ ਸ਼ਹੀਦ ਹੋਣ ਲਈ ਆਪਣੇ ਹੱਥੀਂ ਤੋਰਿਆ ਹੋਵੇ। ਮੈਕਸ ਆਰਥਰ ਮੈਕਾਲਿਫ ਅਨੁਸਾਰ ਜੋ ਪੰਜ ਸਿੱਖ ਸਾਹਿਬਜ਼ਾਦੇ ਨਾਲ ਮੈਦਾਨੇ ਜੰਗ ਵਿੱਚ ਗਏ, ਉਹਨਾਂ ਦੇ ਨਾਮ - ਆਲਿਮ ਸਿੰਘ, ਜਵਾਹਰ ਸਿੰਘ, ਧਿਆਨ ਸਿੰਘ, ਸੁਖਾ ਸਿੰਘ ਅਤੇ ਬੀਰ ਸਿੰਘ ਸਨ। ਸਾਹਿਬਜ਼ਾਦਾ ਅਜੀਤ ਸਿੰਘ ਜੀ ਜਿਧਰ ਵੀ ਮੂੰਹ ਕਰਦੇ, ਦੁਸ਼ਮਣਾਂ ਦੀਆਂ ਲੋਥਾਂ ਦੇ ਢੇਰ ਲਗਾ ਦੇਂਦੇ। ਹਕੀਮ ਮਿਰਜ਼ਾ ਅਲਹ ਯਾਰ ਖਾਂ ਜੋਗੀ ਰਚਨਾ ਗੰਜਿ ਸ਼ਹੀਦਾਂ ਵਿੱਚ ਸਾਹਿਬਜ਼ਾਦੇ ਦੀ ਬਹਾਦਰੀ ਭਰਪੂਰ ਦੁਸ਼ਮਣ ਦੇ ਕਰਦੇ ਵਾਰਾਂ ਬਾਰੇ ਲਿਖਦੇ ਹਨ–

ਸ਼ਾਹਜਾਦਾ ਇ ਜੀ - ਜਾਹ ਨੇ ਭਾਗੜ ਥੀ ਮਚਾਦੀ।
ਯਿਹ ਫੌਜ ਭਗਾਈ, ਕਭੀ ਵੁਹ ਫੌਜ ਭਗਾਈ।
ਬੜ੍ਹ ਚੜ੍ਹ ਕੇ ਤਵੱਕੋ ਸੇ ਸਜ਼ਾਅੱਤ ਜੋ ਦਿਖਾਈ।
ਸਤਿਗੁਰ ਨੇ ਵਹੀ ਕਿੱਲਾ ਸੇ ਬੱਚੇ ਕੋ ਨਿਦਾ ਦੀ।
ਸ਼ਾਬਾਸ਼ ਪਿਸਰ ਖ਼ੂਬ ਦਲੇਰੀ ਸੇ ਲੜੇ ਹੋ।
ਹਾਂ ਕਿਉਂ ਨਾ ਹੋ, ਗੋਬਿੰਦ ਕੇ ਫ਼ਰਜ਼ੰਦ ਬੜੇ ਹੋ।

ਮੈਦਾਨੇ ਜੰਗ ਵਿੱਚ ਜਿਧਰ ਵੀ ਸਾਹਿਬਜ਼ਾਦਾ ਅਜੀਤ ਸਿੰਘ ਮੂੰਹ ਕਰਦੇ, ਦੁਸ਼ਮਣ ਦੇ ਆਹੂ ਲਾਹ ਸੁਟਦੇ, ਨੇਜੇ ਨਾਲ ਇੰਨੀ ਫੁਰਤੀ ਦਿਖਾ ਰਹੇ ਸਨ ਕਿ ਦੁਸ਼ਮਣ ਦੀ ਕੋਈ ਵਾਹ ਪੇਸ਼ ਨਹੀਂ ਜਾ ਰਹੀ ਸੀ। ਗੜ੍ਹੀ ਵਿੱਚ ਬੈਠੇ ਦਸਮ ਪਾਤਸ਼ਾਹ ਜੀ ਮੈਦਾਨੇ ਜੰਗ ਵਿੱਚ ਪਈ ਤਰਥਲ ਦੇਖ ਕੇ ਮੁਖ 'ਚੋਂ ਵਾਹ ਪੁਤਰ! ਸਾਬਾਸ਼ ਪੁਤਰ!! ਆਖ ਰਹੇ ਸਨ। ਅਖੀਰ ਨੇਜਾ ਟੁੱਟ ਗਿਆ ਤਾਂ ਸਾਹਿਬਜ਼ਾਦੇ ਨੇ ਤਲਵਾਰ ਮਿਆਨ ਵਿੱਚੋਂ ਧੂ ਲਈ ਅਤੇ ਦੁਸ਼ਮਣ ਤੇ ਟੁੱਟ ਪਏ। ਅਖੀਰ ਆਪ ਜੀ ਲੜਦੇ ਹੋਏ ਰਣ ਤੱਤੇ ਵਿੱਚ ਸ਼ਹੀਦ ਹੋ ਗਏ। ਅਲਹ ਯਾਰ ਖਾਂ ਯੋਗੀ ਜੀ ਆਪ ਜੀ ਦੀ ਸ਼ਹਾਦਤ ਬਾਰੇ ਲਿਖਦੇ ਹਨ:-

ਬੇਟੇ ਕੋ ਸ਼ਹਾਦਤ ਮਿਲੀ ਦੇਖਾ ਜੋ ਪਦਰ ਨੇ।
ਤੂਫਾਂ ਬਪਾ ਗਮ ਸੇ ਕੀਆ ਦੀਦਾ ਇ ਤਰ ਨੇ।
ਇਸ ਵਕਤ ਕਹਾ ਨੰਨ੍ਹੇ ਸੇ ਮਾਸੂਮ ਪਿਸਰ ਨੇ।
ਰੁਖਸਤ ਹਮੇਂ ਦਿਲਵਾਉ ਪਿਤਾ, ਜਾਏਂਗੇ ਮਰਨੇ।
ਭਾਈ ਸੇ ਬਿਛੜ ਕਰ ਹਮੇਂ ਜੀਨਾ ਨਹੀ ਆਤਾ।
ਸੋਨਾ ਨਹੀ, ਖਾਨਾ ਨਹੀ, ਪੀਨਾ ਨਹੀ ਭਾਤਾ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਛੋਟੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਮੈਦਾਨੇ ਜੰਗ ਵਿੱਚ ਜਾਣ ਦੀ ਆਗਿਆ ਮੰਗੀ। ਫਿਰ ਪੰਜ ਸਿੰਘਾਂ ਨਾਲ ਮੈਦਾਨੇ ਜੰਗ ਵਿੱਚ ਗਏ ਅਤੇ ਦੁਸ਼ਮਣ ਦੀਆਂ ਫੌਜਾਂ ਨੂੰ ਨੇਸਤੋ ਨਾਬੂਦ ਕਰਦੇ ਹੋਏ ਆਪ ਵੀ ਸ਼ਹੀਦੀ ਪਾ ਗਏ। ਇਸ ਤਰ੍ਹਾਂ ਸਾਰਾ ਦਿਨ ਗੁਜਰ ਗਿਆ ਅਤੇ ਰਾਤ ਸਮੇਂ ਦਸਮ ਪਾਤਸ਼ਾਹ ਜੀ ਆਪ ਮਾਛੀਵਾੜੇ ਵੱਲ ਚਲੇ ਗਏ, ਮੁਗਲ ਫੌਜ ਹੱਥ ਮਲਦੀ ਰਹਿ ਗਈ।

ਪਿੰਡ-ਜੀਆ ਨੱਥਾ
ਡਾਕ-ਖੁੱਡਾ-144305
ਜ਼ਿਲਾ-ਹੁਸ਼ਿਆਰਪੁਰ (PB.)
ਸੰਪਰਕ: 94177-69103

# ਆਯੁਰਵੇਦ ਅਤੇ ਸਰਜਰੀ—
# ਕੀ ਬਦਲੇਗੀ ਭਵਿੱਖ ਦੀ ਤਸਵੀਰ



***ਵੈਦ ਚੇਤਨ ਮਹਿਤਾ, ਐਮ.ਡੀ, ਪੀ.ਐਚ.ਡੀ***

ਪਿਛਲੇ ਲਗਭਗ ਇੱਕ ਵਰ੍ਹੇ ਤੋਂ ਸਮੂਚਾ ਵਿਸ਼ਵ ਕਰੋਨਾ ਵਾਇਰਸ ਨਾਲ ਜੂਝ ਰਿਹਾ ਹੈ। ਜਿੱਥੇ ਹਰ ਰੋਜ ਕੋਵਿਡ ਦੀ ਵੈਕਸੀਨ ਦੀ ਖਬਰ ਦਸੰਬਰ ਜਨਵਰੀ ਦੇ ਸੂਰਜ ਵਾਂਗੂੰ ਲੁਕਣ ਮੀਟੀ ਖੇਡ ਰਹੀ ਹੈ ਉੱਥੇ ਇਸ ਸਮੇਂ ਦੌਰਾਨ ਸੰਸਾਰ ਦੀਆਂ ਨਜ਼ਰਾਂ ਭਾਰਤੀ ਚਕਿਤਸਾ ਪੱਧਤੀ ਆਯੁਰਵੇਦ ਵਲ ਵੀ ਲੱਗੀਆਂ ਹੋਈਆਂ ਹਨ। ਨਿਸ਼ਚਿਤ ਤੌਰ ਤੇ ਇਸ ਦੌਰਾਨ ਆਯੁਰਵੈਦਿਕ ਪੱਧਤੀ ਦੀ ਪ੍ਰਸਿੱਧੀ ਅਜ਼ਾਦੀ ਮਗਰੋਂ ਪਹਿਲੀ ਵਾਰ ਇੱਕ ਨਵੀਂ ਬੁਲੰਦੀਆਂ ਨੂੰ ਛੋਹ ਰਹੀ ਹੈ।

ਕੇਂਦਰ ਸਰਕਾਰ ਮਾਹਰਾਂ ਦੀ ਰਾਇ ਅਨੁਸਾਰ ਐਲੋਪੈਥੀ ਅਤੇ ਆਯੁਰਵੈਦਿਕ ਦੇ ਸਾਂਝੇ ਪ੍ਰਯੋਗ ਕਰ ਸਿਹਤਯਾਬੀ ਦੇ ਨਵੇਂ ਰਸਤੇ ਤਲਾਸ਼ ਰਹੀ ਹੈ।

ਭਾਰਤ ਵਿਚ ਆਯੁਰਵੇਦ ਦਾ ਸੰਚਾਲਨ ਕਰਨ ਵਾਲੀ ਸੰਸਥਾ ਸੈਂਟਰਲ ਕੌਂਸਲ ਆਫ ਇੰਨਡੀਅਨ ਮੈਡੀਸਨ ਨੇ 20 ਨਵੰਬਰ ਨੂੰ ਇਕ ਨੋਟੀਫਿਕੇਸ਼ਨ ਜਾਰੀ ਕੀਤਾ ਹੈ ਜਿਸ ਅਨੁਸਾਰ ਆਯੁਰਵੈਦਿਕ ਦੇ ਵਿਚ ਸਰਜਰੀ ਦੀ ਸਪੈਸ਼ਲਾਈਜੇਸ਼ਨ ਕਰਨ ਵਾਲੇ ਡਾਕਟਰਾਂ ਨੂੰ ਕੋਰਸ ਦੌਰਾਨ ਕਰੀਬ 39 ਆਪਰੇਸ਼ਨਾਂ ਦੀ ਪ੍ਰੈਕਟੀਕਲ ਟਰੇਨਿੰਗ ਦਿੱਤੀ ਜਾਵੇਗੀ ਤਾਂ ਕਿ ਉਹ ਡਿਗਰੀ ਤੋਂ ਬਾਅਦ ਸੁਤੰਤਰਤਾ ਪੂਰਵਕ ਇਹ ਆਪ੍ਰੇਸ਼ਨ ਕਰ ਸਕਣ।ਸੈਂਟਰਲ ਆਯੁਰਵੈਦਿਕ ਕੌਂਸਲ ਦੇ ਇਸ ਨੋਟੀਫਿਕੇਸ਼ਨ ਦਾ ਐਲੋਪੈਥੀ ਦੀ ਸੰਸਥਾ ਆਈ ਐਮ ਏ ਭਾਰੀ ਵਿਰੋਧ ਕਰ ਰਹੀ ਹੈ।ਉਨ੍ਹਾਂ ਦਾ ਕਹਿਣਾ ਹੈ ਕਿ ਆਯੁਰਵੈਦਿਕ ਡਾਕਟਰਾਂ ਨੂੰ ਸਰਜਰੀ ਦਾ ਅਧਿਕਾਰ ਦੇਣਾ ਗਲਤ ਫੈਸਲਾ ਹੈ।ਇਸ ਕਰਕੇ ਦੋਵੇਂ ਜੱਥੇਬੰਦੀਆਂ ਇਕ ਦੂਜੇ ਵਿਰੁੱਧ ਲਾਮਬੰਦ ਹੋ ਗਈਆਂ ਹਨ।ਆਯੁਰਵੈਦਿਕ ਮਾਹਰਾਂ ਨੇ ਜੋਰ ਦੇ ਕੇ ਕਿਹਾ ਕਿ ਐਲੋਪੈਥੀ ਸੰਸਥਾ ਦੇ ਵਿਚਾਰ ਸੌੜੀ ਮਾਨਸਿਕਤਾ ਦੇ ਪ੍ਰਤੀਕ ਹਨ।

ਯਾਦ ਰਹੇ ਕਿ ਆਯੁਰਵੈਦਿਕ ਰਿਸ਼ੀ ਸੁਸ਼ਰੁਤ ਨੂੰ ਫਾਦਰ ਆਫ ਸਰਜਰੀ ਮੰਨਿਆ ਜਾਂਦਾ ਹੈ। ਸੁਸ਼ਰੁਤ ਨੇ ਕਰੀਬ 5000 ਸਾਲ ਪਹਿਲਾਂ ਸਰਜਰੀ ਦੇ ਮੁੱਢਲੇ ਗਰੰਥ 'ਸੁਸ਼ਰੁਤ ਸਹਿੰਤਾ' ਦੀ ਰਚਨਾ ਕੀਤੀ। ਇਸ ਗ੍ਰੰਥ ਵਿੱਚ ਬਹੁਤ ਸਾਰੀਆਂ ਬੀਮਾਰੀਆਂ ਦੀ ਸਰਜਰੀ ਕਰਨ ਦੀ ਜਾਨਕਾਰੀ ਦਿੱਤੀ ਗਈ ਹੈ। ਸ਼ਵਛੇਦਨ ਯਾਨੀ ਕਿ ਡੈਡ ਬਾਡੀ ਦੀ ਡਾਇਸੈਕਸ਼ਨ,ਗਰਭ ਵਿਚ ਪਲ ਰਹੇ ਬੱਚੇ ਦੀ ਅੰਦਰ ਹੀ ਮੌਤ ਹੋਣ ਤੇ ਉਸ ਨੂੰ ਬਾਹਰ ਕੱਢਣ ਦੀ ਵਿਧੀ, ਸਰਜਰੀ ਵਿਚ ਕੰਮ ਆਉਣ ਵਾਲੇ ਔਜਾਰਾਂ ਦਾ ਵੇਰਵਾ, ਆਪਰੇਸ਼ਨ ਥਿਏਟਰ ਦੀ ਵਿਉਂਤਬੰਦੀ, ਅੱਖਾਂ, ਨੱਕ,ਕੰਨ ਆਦਿ ਦੀਆਂ ਬੀਮਾਰੀਆਂ ਦੇ ਆਪਰੇਸ਼ਨ, ਟਿਊਮਰ ਦਾ ਇਲਾਜ ਆਦਿ।

ਭਾਰਤ ਵਰਗੇ ਵਿਸ਼ਾਲ ਦੇਸ਼ ਵਿੱਚ ਜਿੱਥੇ ਜਿਆਦਾ ਵਸੋਂ ਪਿੰਡਾਂ ਵਿੱਚ ਹੈ ਅਤੇ ਉਨ੍ਹਾਂ ਨੂੰ ਮਿਆਰੀ ਚਕਿਤਸਾ ਉਪਲੱਬਧ ਨਹੀਂ ਹੈ ਦੇ ਵਾਸਤੇ ਸਰਕਾਰ ਦਾ ਇਹ ਉਪਰਾਲਾ ਭਵਿੱਖ ਦੀ ਆਸ ਬਣਿਆ ਹੈ।ਅਸੀਂ ਜਾਣਦੇ ਹਾਂ ਕਿ ਪਹਿਲਾਂ ਮੁਗਲਾਂ ਅਤੇ ਫੇਰ ਅੰਗਰੇਜ਼ਾਂ ਵਲੋਂ ਭਾਰਤੀ ਵੈਦਿਕ ਸੰਸਕ੍ਰਿਤੀ, ਸਿੱਖਿਆ ਅਤੇ ਇਲਾਜ ਪ੍ਰਣਾਲੀ ਦਾ ਯੋਜਨਾਬੱਧ ਤਰੀਕੇ ਨਾਲ ਘਾਣ ਕੀਤਾ ਗਿਆ ਹੈ। ਜਿਸ ਕਰ ਕੇ ਕਈ ਸਦੀਆਂ ਤੱਕ ਇਸ ਇਲਾਜ ਪ੍ਰਣਾਲੀ ਦੀ ਸਿੱਖਿਆ ਅਤੇ ਪ੍ਰੈਕਟੀਕਲ ਟਰੇਨਿੰਗ ਦੀ ਕਮੀ ਕਰਕੇ ਇਹ ਪ੍ਰਣਾਲੀ ਪਿਛੜ ਗਈ ਅਤੇ ਅੱਜ ਦੇ ਸਮੇਂ ਐਲੋਪੈਥੀ ਵੀ ਬੀਮਾਰੀਆਂ ਦੀ ਸੁਨਾਮੀ ਨੂੰ ਸਾਂਭਣ ਵਿੱਚ ਹੰਭ ਚੁੱਕੀ ਹੈ।ਐਸੇ ਸਮੇਂ ਜਦੋਂ ਦੁਨੀਆ ਭਰ ਦੇ ਵਿਗਿਆਨੀ ਵੱਖ ਵੱਖ ਖੇਤਰਾਂ ਵਿੱਚ ਇਨ੍ਹਾਂ ਦਾ ਹੱਲ ਲੱਭਣ ਲਈ ਸਿਰੜ ਕਰ ਰਹੇ ਹਨ, ਭਾਰਤ ਸਰਕਾਰ ਦਾ ਇਹ ਕਦਮ ਭਵਿੱਖ ਦੀ ਦਿਸ਼ਾ ਵੱਲ ਚੱਕਿਆ ਇਕ ਬਿਹਤਰੀਨ ਕਦਮ ਹੈ।ਜਿਕਰਯੋਗ ਹੈ ਕਿ ਦਿੱਲੀ ਦੇ ਏਮਜ਼ ਵਿੱਚ ਐਲੋਪੈਥੀ ਅਤੇ ਆਯੁਰਵੈਦਿਕ ਪੱਧਤੀ ਨਾਲ ਸਾਂਝੇ ਇਲਾਜ ਦੇ ਰਿਸਰਚ ਕੇਂਦਰ ਦੀ ਸਥਾਪਨਾ ਦੀ ਦਿਸ਼ਾ ਵਿੱਚ ਵੀ ਕਦਮ ਚੁੱਕੇ ਜਾ ਰਹੇ ਹਨ।ਚਕਿਤਸਾ ਵਿਗਿਆਨ ਮਨੁੱਖਤਾ ਦੀ ਸੇਵਾ ਵਾਸਤੇ ਹੈ ਅਤੇ ਮਨੁੱਖਤਾ ਦੇ ਭਲੇ ਲਈ ਜੇ ਸੰਸਾਰ ਦੀਆਂ ਸਾਰੀਆਂ ਚਕਿਤਸਾ ਪੈਥੀਆਂ ਨੂੰ ਵੀ ਇਕੱਠਾ ਹੋਣਾ ਪਵੇ ਤਾਂ ਇਸ ਵਿੱਚ ਕੋਈ ਸੰਕੋਚ ਨਹੀਂ ਹੋਣਾ ਚਾਹੀਦਾ। ਐਸੇ ਸਮੇਂ ਭਾਰਤ ਦੀ ਐਲੋਪੈਥੀ ਦੇ ਡਾਕਟਰਾਂ ਦੀ ਐਸੋਸੀਏਸ਼ਨ ਦੀ ਸੌੜੀ ਸੋਚ ਭਾਰਤ ਦੇ ਵਿਕਾਸ ਅਤੇ ਸਰਬੱਤ ਦੇ ਭਲੇ ਦੀ ਰਾਹ ਤੋਂ ਉਲਟ ਆਪਣੇ ਵਿੱਤੀ ਲਾਭ ਅਤੇ ਮਨੌਪਲੀ ਦੀ ਭੁੱਖ ਤੱਕ ਸੀਮਤ ਜਾਪਦੀ ਹੈ ਜੋ ਕਿ ਬਹੁਤ ਹੀ ਮੰਦਭਾਗੀ ਹੈ।

***ਸੰਪਰਕ-98159-66198***

# ਸ੍ਰੀ ਜਪੁਜੀ ਸਾਹਿਬ ਦਾ ਸੁਖੈਨ ਉਰਦੂ ਨਜ਼ਮ ਵਿੱਚ ਟੀਕਾ

ਟੀਕਾਕਾਰ:- **ਖਾਨ ਬਹਾਦਰ ਖ੍ਵਾਜਾ ਦਿਲ ਮੁਹੰਮਦ ਐਮ.ਏ.**

ਗੁਰਮੁਖੀ ਲਿੱਪੀਕਾਰ:- **ਗਿਆਨੀ ਗੁਰਚਰਨ ਸਿੰਘ ਅੰਮ੍ਰਿਤਸਰ**

**ਅਸੰਖ ਨਾਵ ਅਸੰਖ ਥਾਵ॥**

ਸੰਖੋਂ ਤੇਰੇ ਨਾਮ ਭੀ ਹੈਂ, ਔਰ ਸੰਖੋਂ ਹੀ ਅਸਥਾਨ ਭੀ ਹੈਂ।

**ਅਗੰਮ ਅਗੰਮ ਅਸੰਖ ਲੋਅ॥**

ਜਿਨ ਤਕ ਜਾਣਾ ਨਾਮੁਮਕਿਨ[1] ਹੈ, ਸੰਖੋਂ ਔਰ ਜਹਾਨ ਭੀ ਹੈਂ।

**ਅਸੰਖ ਕਹਹਿ ਸਿਰਿ ਭਾਰੁ ਹੋਇ॥**

ਸੰਖੋਂ ਕਹਿਣਾ ਯੇਹ ਭੀ ਅਪਨੇ, ਸਰ ਪਰ ਬੋਝ ਉਠਾਣਾ ਹੈ।

**ਅਖਰੀ ਨਾਮੁ ਅਖਰੀ ਸਾਲਾਹ॥**

ਹਰਫੋਂ ਸੇ ਹੀ ਨਾਮ ਬਨਾ, ਹਰਫੋਂ ਸੇ ਹਮਦ[2] ਸੁਨਾਣਾ ਹੈ।

**ਅਖਰੀ ਗਿਆਨੁ ਗੀਤ ਗੁਣ ਗਾਹ॥**

ਹਰਫੋਂ ਹੀ ਸੇ ਗਿਆਨ ਬਤਾਏਂ, ਗੀਤ ਗੁਨੋਂ ਕੇ ਗਾਤੇ ਹੈਂ।

**ਅਖਰੀ ਲਿਖਣੁ ਬੋਲਣੁ ਬਾਣਿ॥**

ਹਰਫੋਂ ਹੀ ਸੇ ਬੋਲ ਬਨੇ, ਜੋ ਲਿੱਖੇ ਬੋਲੇ ਜਾਤੇ ਹੈਂ।

**ਅਖਰਾ ਸਿਰਿ ਸੰਜੋਗੁ ਵਖਾਣਿ॥**

ਹਰਫੋਂ ਹੀ ਸੇ ਮਾਥੇ ਪਰ, ਸੰਜੋਗ ਭੀ ਪਹਿਲੇ ਲਿੱਖਾ ਹੈ।

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥**

ਲੇਕਿਨ ਲਿਖਨੇ ਵਾਲੋ ਕੇ, ਮਾਥੇ ਪਰ ਕਿਸ ਨੇ ਲਿੱਖਾ ਹੈ।

**ਜਿਵ ਫੁਰਮਾਏ ਤਿਵ ਤਿਵ ਪਾਹਿ॥**

ਵੈਸਾ ਵੈਸਾ ਮਿਲਤਾ ਹੈ, ਵੁਹ ਜੈਸਾ ਜੈਸਾ ਕਹਿਤਾ ਹੈ।
ਮਿਲਤਾ ਹੈ ਜੋ ਕਹਿਤਾ ਹੈ, ਜੋ ਕਹਿਤਾ ਹੈ ਮਿਲ ਰਹਿਤਾ ਹੈ।

**ਜੇਤਾ ਕੀਤਾ ਤੇਤਾ ਨਾਉ॥**

ਜਿਤਨੀ ਮਖਲੂਕਾਤ[3] ਹੂਈ, ਖਾਲਕ[4] ਕਾ ਉਤਨਾ ਨਾਮ ਹੂਆ।

**ਵਿਣੁ ਨਾਵੈ ਨਾਹੀ ਕੋ ਥਾਉ॥**

ਨਾਮ ਜਹਾਂ ਮੌਜੂਦ ਨਹੀਂ, ਵੁਹ ਬੋਲੋ ਕੌਣ ਮੁਕਾਮ[5] ਹੂਆ।

**ਕੁਦਰਤਿ ਕਵਣ ਕਹਾ ਵੀਚਾਰੁ॥**

ਕੌਣ ਸੀ ਮੁਝ ਮੇਂ ਕੁਦਰਤ ਹੈ, ਮੈਂ ਤੇਰਾ ਸੋਚ ਬਿਚਾਰ ਕਰੂੰ।

**ਵਾਰਿਆ ਨ ਜਾਵਾ ਏਕ ਵਾਰ॥**

ਮੈਂ ਇਸ ਲਾਇਕ ਕਬ ਹੂੰ, ਤੁਝ ਪਰ ਜਾਨ ਫਿਦਾ ਇਕ ਬਾਰ ਕਰੂੰ।

**ਜੋ ਤੁਧੁ ਭਾਵੈ ਸਾਈ ਭਲੀ ਕਾਰ॥**

ਕਾਰ ਵੁਹੀ ਅੱਛਾ ਹੈ ਜਿਸ ਕੋ ਸਮਝੇ ਅੱਛਾ ਕਾਰ ਤੂ ਹੀ।

**ਤੂ ਸਦਾ ਸਲਾਮਤਿ ਨਿਰੰਕਾਰ॥੧੯॥**

ਤੇਰੀ ਜ਼ਾਤ ਸਲਾਮਤ ਦਾਇਮ, ਪਾਕ[6] ਹੈ ਨਿਰੰਕਾਰ ਤੂ ਹੀ॥੧੯॥

੧. ਅਸੰਭਵ। ੨. ਉਸਤਤੀ। ੩. ਸ੍ਰਿਸ਼ਟੀ। ੪. ਪ੍ਰਮੇਸ਼ਰ। ੫. ਟਿਕਾਣਾ। ੬. ਪਵਿੱਤਰ।

**ਭਰੀਐ ਹਥੁ ਪੈਰੁ ਤਨੁ ਦੇਹ॥**

ਹਾਥ ਭਰੇਂ ਯਾ ਪੈਰ ਭਰੇਂ, ਯਾ ਤਨ ਸੇ ਚਿਮਟੇ ਖਾਕ ਕਭੀ।

**ਪਾਣੀ ਧੋਤੈ ਉਤਰਸੁ ਖੇਹ॥**

ਪਾਨੀ ਸੇ ਜਬ ਧੋ ਡਾਲੇਂ, ਹੋ ਖਾਕ ਸੇ ਫੌਰਨ ਸਾਫ ਸਭੀ।

**ਮੂਤ ਪਲੀਤੀ ਕਪੜੁ ਹੋਇ॥**

ਮੈਲ ਨਜਾਸਤ[1] ਲਗਨੇ ਸੇ, ਨਾਪਾਕ[2] ਜੋ ਕਪੜਾ ਹੋਤਾ ਹੈ।

**ਦੇ ਸਾਬੂਣੁ ਲਈਐ ਓਹੁ ਧੋਇ॥**

ਦੂਰ ਪਲੀਦੀ[1] ਹੋ ਜਾਏ, ਤੂ ਸਾਬਨ ਸੇ ਜਬ ਧੋਤਾ ਹੈ।

**ਭਰੀਐ ਮਤਿ ਪਾਪਾ ਕੈ ਸੰਗਿ॥**

ਐਸੇ ਹੀ ਜਬ ਮਨ ਹੋ ਮੈਲਾ, ਪਾਪ ਕੀ ਗੰਦੀ ਬਾਤੋਂ ਸੇ।

**ਓਹੁ ਧੋਪੈ ਨਾਵੈ ਕੈ ਰੰਗਿ॥**

ਨਾਮ ਖੁਦਾ ਕੀ ਉਲਫਤ[3] ਸੇ ਵੁਹ, ਪਾਪ ਸਭੀ ਧੁਲ ਜਾਏਂਗੇ।

**ਪੁੰਨੀ ਪਾਪੀ ਆਖਣੁ ਨਾਹਿ॥**

ਕਹਿਣੇ ਸੇ ਹੋ ਨੇਕ ਕਹਾਂ, ਕਹਿਣੇ ਸੇ ਹੋ ਬਦਕਾਰ[4] ਕਹਾਂ।

**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**

ਕਾਮ ਤੂ ਜੋ ਜੋ ਕਰਤਾ ਹੈ, ਸਭ ਜਾਏ ਲਿੱਖਾ ਸਾਥ ਵਹਾਂ।

**ਆਪੇ ਬੀਜਿ ਆਪੇ ਹੀ ਖਾਹੁ॥**

ਆਪ ਹੀ ਬੋਏ[5], ਆਪ ਹੀ ਕਾਟੇ, ਬੋਤਾ ਹੈ ਸੋ ਖਾਤਾ ਹੈ।

**ਨਾਨਕ ਹੁਕਮੀ ਆਵਹੁ ਜਾਹੁ॥੨੦॥**

ਹੁਕਮ ਖੁਦਾ ਸੇ ਆਏ 'ਨਾਨਕ' ਹੁਕਮ ਖੁਦਾ ਸੇ ਜਾਤਾ ਹੈ॥੨੦॥

੧. ਗੰਦਗੀ। ੨. ਅਪਵਿੱਤਰ, ਗੰਦਾ। ੩. ਈਸ਼ਵਰੀ-ਪ੍ਰੇਮ। ੪. ਬੁਰਾ। ੫. ਬੀਜੇ।

ਸਵੈ-ਜੀਵਨੀ-ਹਿੰਮਤ ਯਾਰ ਬਣਾਈ



# ਫੌਜਾਂ ਜਿੱਤ ਕੇ ਘਰ ਵੱਲ ਚੱਲੀਆਂ ਜਦ

—ਪ੍ਰੋ. ਲਖਬੀਰ ਸਿੰਘ

ਚਾਚੀ ਦੇ ਘਰ, ਵਸੰਤ ਕੁੰਜ ਇਸ ਮਨੋਰਥ ਨਾਲ ਰੁਕੇ ਸਾਂ ਕਿ ਪੂਰਨ ਓਵਰਹਾਲਿੰਗ ਹੋਈ ਹੈ, ਸਰੀਰ ਦੀ ਫੈਕਟਰੀ ਨੂੰ ਇਕ ਵਾਰ ਬੰਦ ਕਰਕੇ, ਉਸਦੀ ਸਫਾਈ ਕਰਕੇ ਨਵੇਂ ਸਿਰਿਓਂ ਸਟਾਰਟ ਕਰਦਿਆਂ ਜ਼ਿੰਦਗੀ ਸ਼ੁਰੂ ਕੀਤੀ ਹੈ। ਕੁਝ ਦਿਨ ਰੁਕ ਕੇ ਦੇਖ ਲਈਏ ਕਿ ਕੋਈ ਪੇਚ ਢਿੱਲਾ ਨਾ ਰਹਿ ਗਿਆ ਹੋਵੇ, ਕੋਈ ਤੇਲ ਤੇ ਗਰੀਸ ਦਾ ਵਾਧਾ ਘਾਟਾ ਨਾ ਕਰਨਾ ਹੋਵੇ। ਹਸਪਤਾਲ ਤੋਂ ਬਾਹਰ ਟਿਕਿਆਂ ਚੌਥੇ ਦਿਨ ਤੱਕ ਜਦੋਂ ਸਾਰੀਆਂ ਕਿਰਿਆਵਾਂ ਬੜੀਆਂ ਔਖੀਆਂ ਹੋ ਗਈਆਂ ਸਨ ਤਾਂ ਖਦਸ਼ਾ ਪੈਦਾ ਹੋਇਆ ਕਿ ਸ਼ਾਇਦ ਰੀੜ੍ਹ ਦੀ ਹੱਡੀ ਰੁੱਸ ਗਈ ਹੈ, ਜੋ ਸਾਥ ਨਹੀਂ ਦੇ ਰਹੀ। ਇਸ ਗੱਲ ਦਾ ਮੁਆਇਨਾ ਕਰਨ ਤੇ ਰਾਹ ਲੱਭਣ ਲਈ ਮੈਕਸ ਹੈਲਥ ਕੇਅਰ ਸਾਕੇਤ, ਦਿੱਲੀ ਦੇ ਮਾਹਿਰ ਡਾ. ਵਾਲੀਆ ਕੋਲ ਪਹੁੰਚੇ, ਜੋ ਨਿਊਰੋ ਸਰਜਰੀ ਦੇ ਵਿਸ਼ਵ ਪ੍ਰਸਿੱਧ ਡਾਕਟਰ ਹਨ। ਬੜੇ ਇਤਮੀਨਾਨ ਨਾਲ ਉਨ੍ਹਾਂ ਮੈਨੂੰ ਸਾਹਮਣੇ ਬਿਠਾ ਲਿਆ। ਮੇਰੀ ਐਮ ਆਰ ਆਈ ਰੀਪੋਰਟ ਸਾਹਮਣੇ ਰੱਖੀ ਤੇ ਵਾਰਤਾਲਾਪ ਸ਼ੁਰੂ ਹੋਇਆ। ਤੇਰੇ ਇਕ ਤੋਂ ਵੱਧ ਮਣਕੇ ਟੁੱਟੇ ਹੋਏ ਹਨ। 'ਹਾਂਜੀ' ਕੁਝ ਹੋਰਨਾਂ ਸਮੇਤ ਉਨ੍ਹਾਂ ਦੀ ਰੇਡਿਓ ਥੈਰੇਪੀ ਹੋ ਚੁੱਕੀ ਹੈ ਲੇਕਿਨ ਉਹ ਠੀਕ ਨਹੀਂ ਹੋਏ ਸਨ। ਸਾਡੇ ਪਾਸ ਇਕ ਮੌਕਾ ਹੈ, ਅਸੀਂ ਠੀਕ ਕਰਨ ਦੀ ਕੋਸ਼ਿਸ਼ ਕਰ ਸਕਦੇ ਹਾਂ। ਆਪ੍ਰੇਸ਼ਨ ਥੀਏਟਰ ਵਿਚ ਤੁਹਾਨੂੰ ਪੁੱਠਾ ਲਿਟਾਵਾਂਗੇ। ਤੁਹਾਡੀ ਰੀੜ੍ਹ ਦੀ ਹੱਡੀ ਨੂੰ ਪਿਛਿਓਂ ਖੋਲਾਂਗੇ। ਟੁੱਟੇ ਹੋਏ ਮਣਕਿਆਂ ਦੀ ਜਗ੍ਹਾ ਇਕ ਵਿਸ਼ੇਸ਼ ਸੀਮੈਂਟ ਦੇ ਮਣਕੇ ਬਣਾ ਕੇ ਉਨ੍ਹਾਂ ਦੇ ਵਿਚਕਾਰ ਕੁਸ਼ਨ ਲਗਾ ਕੇ ਬੰਦ ਕਰ ਦਿਆਂਗੇ। ਗੱਲਾਂ ਸੁਣਦਿਆਂ ਮੇਰਾ ਚਿਹਰਾ ਤਮਤਮਾਉਂਦਾ ਗਿਆ ਤੇ ਸਿਹਤਯਾਬੀ ਦਾ ਸੂਹਾਪਣ ਚਿਹਰੇ ਤੇ ਭਾਰੂ ਹੋਈ ਗਿਆ। ਡਾਕਟਰ ਦੀ ਸਾਰੀ ਗੱਲ ਸੁਣਨ 'ਤੇ ਮੈਂ ਬੋਲਿਆ, "ਦੇਖੋ ਡਾਕਟਰ ਸਾਹਿਬ! ਤੁਸੀਂ ਇਸ ਨਿਮਾਣੇ ਦੀਆਂ ਰੀੜ੍ਹ ਦੀ ਹੱਡੀ ਦੀਆਂ ਫੋਟੋ ਦੇਖ ਕੇ ਗੱਲ ਕਰ ਰਹੇ ਹੋ ਲੇਕਿਨ ਇਸ ਬੰਦੇ ਦਾ ਪੂਰੇ ਤਨ, ਮਨ, ਆਤਮਾ ਬਾਰੇ ਤੁਸੀਂ ਸੋਚਿਆ ਹੀ ਨਹੀਂ। ਕੀ ਤੁਸੀਂ ਜਾਣਦੇ ਹੋ ਕਿ ਤਕਰੀਬਨ ਇਕ ਹਫਤਾ ਪਹਿਲਾਂ ਇਹ ਬੰਦਾ ਸੰਪੂਰਨ ਬੋਨ ਮੈਰੋ ਟਰਾਂਸਪਲਾਂਟ ਤੋਂ ਬਾਅਦ ਏਮਜ਼ ਤੋਂ ਫਾਰਗ ਹੋਇਆ ਹੈ। ਬੀ ਐਮ ਟੀ ਦੇ ਸਹਿਮ ਦਾ ਮਾਹੌਲ ਤੇ ਸਾਇਆ ਮੇਰੇ ਅਤੇ ਪਰਿਵਾਰ ਦੇ ਅੰਦਰ ਅਜੇ ਪੂਰਾ ਭਰਿਆ ਹੋਇਆ ਹੈ, ਅੱਗੋਂ ਤੁਸੀਂ ਉਸੇ ਤਰ੍ਹਾਂ ਦਾ ਖੌਫ਼ਨਾਕ ਤੇ ਵੱਡਾ ਅਪ੍ਰੈਸ਼ਨ ਹੋਰ ਸੁਝਾ ਰਹੇ ਹੋ, ਮੈਨੂੰ ਲੱਗਦਾ ਮੈਂ ਤਾਂ ਡਾਕਟਰੀ ਵਿਗਿਆਨ ਦਾ ਗਿੰਨੀ ਪੈਗ ਬਣ ਕੇ, ਖੋਜ-ਸਮੱਗਰੀ ਮੁਹੱਈਆ ਕਰਨ ਵਾਲਾ ਬਣ ਜਾਵਾਂਗਾ।" ਇਥੇ ਮੈਨੂੰ ਰਾਕਫੈਲਰ ਯੂਨੀਵਰਸਿਟੀ ਦੇ ਬਾਇਲੌਜੀ ਦੇ ਪ੍ਰੋਫੈਸਰ ਰੈਨੇ ਡੁਬੋਸ ਦਾ ਕਥਨ ਯਾਦ ਆ ਰਿਹਾ ਸੀ ਕਿ ਵਿਗਿਆਨਿਕ ਦਵਾਈ ਤੇ ਇਲਾਜ ਵਿਚ ਇਕ ਵੱਡੀ ਘਾਟ ਇਹ ਹੈ ਕਿ ਇਹ ਪੂਰਨ ਵਿਗਿਆਨਿਕ ਨਹੀਂ। ਆਧੁਨਿਕ ਦਵਾਈ ਅਸਲ ਵਿਚ ਉਦੋਂ ਵਿਗਿਆਨਿਕ ਬਣ ਜਾਵੇਗੀ ਜਦੋਂ ਡਾਕਟਰ ਅਤੇ ਉਨ੍ਹਾਂ ਦੇ ਮਰੀਜ਼, ਕੁਦਰਤ ਦੀਆਂ ਠੀਕ ਕਰਨ ਦੀਆਂ ਤਾਕਤਾਂ ਨੂੰ ਇੱਕਠਿਆਂ ਜਾਨਣ ਦਾ ਪ੍ਰਬੰਧ ਕਰਨਗੇ ਅਤੇ ਇਲਾਜ ਵੇਲੇ ਸਰੀਰ ਅਤੇ ਮਨ ਦੋਹਾਂ ਦਾ ਧਿਆਨ ਰੱਖਣਗੇ। ਅਜਿਹੀ ਹਾਲਤ 'ਚ ਫਸਿਆ ਅਤੇ ਕੇਵਲ ਮਸ਼ੀਨੀ ਤਕਨੀਕੀ ਕੱਟ-ਵੱਢ ਰਾਹੀਂ ਇਲਾਜ 'ਚ ਗ੍ਰਿਫਤ ਹੋਇਆ ਮੈਂ ਸੋਚਣ ਲੱਗਾ। ਇਸ ਤੋਂ ਬਿਹਤਰ ਹੈ ਕਿ ਮੈਂ ਕਿਸੇ ਵੱਡੇ ਖੋਜਕਾਰ ਸੰਸਥਾਨ ਨੂੰ ਦੇਹ ਦਾਨ ਕਰ ਦੇਵਾਂ। ਖੈਰ ਡਾਕਟਰ ਹੈਰਾਨ ਹੋ ਕੇ ਮੇਰੇ ਵੱਲ ਦੇਖਣ ਲੱਗਾ ਤੇ ਮੈਂ ਫਿਰ ਆਪਣੀ ਲੱਗੀ ਟੇਲਰ ਬ੍ਰੈਸ ਉਤਾਰਦਿਆਂ ਬੋਲਿਆ, "ਦੇਖੋ ਡਾਕਟਰ ਸਾਹਿਬ ਆਹ ਲਾਹ ਦਿੱਤੀ ਹੈ ਮੈਂ ਟੇਲਰ ਬ੍ਰੇਸ, ਜੋ ਮੇਰੀ ਰੀੜ੍ਹ ਦੀ ਹੱਡੀ ਨੂੰ ਸਹਾਰਾ ਦਿੰਦੀ ਹੈ। ਤੁਹਾਡੀਆਂ ਗੱਲਾਂ ਨੂੰ ਚੁਣੌਤੀ ਵਾਂਗ ਦੇਖਦਿਆਂ, ਅੱਜ ਤੋਂ ਬਾਅਦ ਲੱਗਦੀ ਵਾਹ ਮੈਂ ਸਪਾਈਨਲ ਟੇਲਰ ਬਰੇਸ ਨਹੀਂ ਲਾਵਾਂਗਾ ਤੇ ਦੇਖਾਂਗਾ ਇਹ ਰੀੜ੍ਹ ਦੀ ਹੱਡੀ ਕਿਵੇਂ ਕੰਮ ਨਹੀਂ ਕਰਦੀ। ਮੈਂ ਇੰਜ ਹੀ ਕੀਤਾ, ਰੀੜ੍ਹ ਦੀ ਹੱਡੀ ਦਾ ਕੋਈ ਅਪ੍ਰੇਸ਼ਨ ਨਾ ਕਰਾਇਆ, ਡਾਕਟਰਾਂ ਤੋਂ ਮਿਲੀਆਂ ਕੇਵਲ ਦਰਦ ਨਿਵਾਰਕ ਦਵਾਈਆਂ ਖਾਧੀਆਂ। ਇਸ ਤਰ੍ਹਾਂ ਨਾਲ ਭਾਰਤ ਦੇ ਦਿਲ ਦਿੱਲੀ ਸ਼ਹਿਰ ਦੇ ਮਾਹਿਰਾਂ ਨਾਲ ਗੱਲਬਾਤ ਮੁਕੰਮਲ ਕਰਦਿਆਂ, ਕੈਂਸਰ ਦੀ ਪਹਿਲੇ ਪੜਾਅ ਦੀ ਜੰਗ ਜਿੱਤ ਕੇ ਘਰ ਨੂੰ ਕੂਚ ਕਰਨ ਦਾ ਜੁਗਾੜ ਕੀਤਾ। ਮਨ ਦਾ ਬੜਾ ਅਜੀਬੋ-ਗਰੀਬ ਆਲਮ , ਘਰਵਾਲੀ ਦੇ ਅਹਿਸਾਨ, ਚੌਗਿਰਦੇ ਦਾ ਸਰਵੇਖਣ, ਪਰਿਵਾਰ ਦੀ ਸੋਚ, ਇਕ ਨਵੀਂ ਦੁਨੀਆਂ ਲੈ ਕੇ, ਜਿਸ ਵਿਚ ਖੁਦ ਨੂੰ ਤਕਨੀਕੀ ਪੱਖੋਂ ਜ਼ੀਰੋ ਹੁੰਦੇ ਦੇਖਿਆ ਸੀ, ਪਲ ਪਲ ਬਦਲਦੀ ਜ਼ਿੰਦਗੀ ਦੇਖੀ ਅਤੇ ਵੱਡੀਆਂ ਆਸਾਂ ਲੈ ਕੇ ਜਲੰਧਰ ਵੱਲ ਨੂੰ ਜਾ ਰਿਹਾ ਸੀ। ਖਿਆਲ ਆ ਰਹੇ ਸਨ:-

ਮੇਰੀ ਦਰਦਣ ਵਿਸ਼ਵ ਖਾਤਰ ਆਪਣੇ ਬਾਜੂ ਖੋਹਲ ਦੇ,<br>
ਜੀਣ ਖਾਤਰ ਅੰਬਰਾਂ 'ਤੇ ਜਾ ਕੇ ਹੱਲੇ ਬੋਲ ਦੇ।<br>
ਮੇਰੇ ਬਦਲੇ ਆਪਣੀ ਹਮਦਰਦੀ ਨਾ ਛੋਟੀ ਰਹਿਣ ਦੇ,<br>
ਮੈਨੂੰ ਸਭ ਪੀੜਿਤ ਜਹਾਨਾਂ ਦੀ ਮੁਸੀਬਤ ਸਹਿਣ ਦੇ।

ਪਿਛਿਓਂ ਜਲੰਧਰੋਂ ਮੈਨੂੰ ਲੈਣ ਸਪੈਸ਼ਲ ਗੱਡੀ ਆਈ ਜੋ ਐਂਬੂਲੈਂਸ ਤਾਂ ਨਹੀਂ ਸੀ ਮਗਰ ਉਸ ਵਿਚ ਸਫਰ ਦੀਆਂ ਸੁੱਖ ਸੁਵਿਧਾਵਾਂ ਦੀਆਂ ਸਾਰੀਆਂ ਸਹੂਲਤਾਂ ਸਨ। ਸੋਚਦੇ, ਕਿਆਸਦੇ, ਲੇਟਦੇ, ਉਠਦੇ ਸ਼ੇਰ ਸ਼ਾਹ ਸੂਰੀ ਮਾਰਗ ਨਾਪਦੇ

ਆਪਣੇ ਘਰ ਨੂੰ ਚੱਲ ਪਏ। ਰਸਤੇ 'ਚ ਕਰਨਾਲ ਹਵੇਲੀ/ ਰੰਗਲਾ ਪੰਜਾਬ ਢਾਬੇ ਤੇ ਕੁਝ ਖਾਣਾ-ਪੀਣਾ ਚਾਹਿਆ। ਕੀ ਦੇਖਦਾ ਹਾਂ ਰੰਗ ਬਿਰੰਗੇ ਵਸਤਰਾਂ ਵਿਚ ਸਜੇ ਹੋਏ ਲੋਕ ਸ਼ੋਖ਼ ਰੰਗਾਂ ਦੇ ਸੂਟਾਂ 'ਚ ਸੱਜੀਆਂ ਸੰਵਰੀਆਂ ਨਾਰਾਂ ਤੇ ਰੰਗ ਬਿਰੰਗੀਆਂ ਪੱਗਾਂ 'ਚ ਜੱਚਦੇ ਗੱਭਰੂ ਤੇ ਲੋਕ ਬੜਾ ਰੰਗੀਨ ਨਜ਼ਾਰਾ ਬੰਨ੍ਹ ਰਹੇ ਸਨ। ਮੈਂ ਤਾਂ ਪਿਛਲੇ ਡੇਢ ਮਹੀਨੇ ਤੋਂ ਡਾਕਟਰਾਂ, ਨਰਸਾਂ ਤੇ ਮਰੀਜ਼ਾਂ ਨੂੰ ਵੱਖੋ-ਵੱਖਰੇ ਡੀਜ਼ਾਇਨਾਂ ਪ੍ਰੰਤੂ ਇਕ ਹੀ ਰੰਗ ਦੇ ਸਫ਼ੈਦ ਰੰਗ ਦੇ ਵਸਤਰਾਂ ਵਿਚ ਦੇਖਿਆ ਸੀ। ਸਫ਼ੈਦ ਰੰਗ ਦੇ ਮਾਹੌਲ 'ਚੋਂ ਬਾਹਰ ਨਿਕਲਦਿਆਂ ਇਹ ਰੰਗ ਮੈਨੂੰ ਹੋਰ ਵੀ ਦਿਲਕਸ਼ ਲੱਗ ਰਹੇ ਸਨ। ਮੇਰੇ ਮਨ ਵਿਚ ਵੀ ਫਿਰ ਤੋਂ ਇਸ ਤਰ੍ਹਾਂ ਦੀ ਰੰਗੀਨ ਮਿਜ਼ਾਜ ਜ਼ਿੰਦਗੀ ਜੀਣ ਦੀ ਤਮੰਨਾ ਹੋਰ ਪ੍ਰਬਲ ਹੋਈ, ਹਾਲਾਂਕਿ ਹਾਈਡੋਜ਼ ਕੀਮੋਥੈਰੇਪੀ ਨਾਲ ਗੰਜਮਗੰਜਾ ਸਿਰ ਤੇ ਸਮੁੱਚੇ ਸਰੀਰ ਤੇ ਫੈਲੀ ਸੋਜਿਸ਼ ਤੇ ਸਰੀਰਕ ਨਾਕਾਮੀ ਤੋਂ ਬਾਹਰ ਨਿਕਲ ਕੇ ਆਮ ਸਿਹਤ-ਹਾਲਾਤ ਵਿਚ ਦਾਖਿਲ ਹੋਣਾ ਇਕ ਲੰਬਾ ਮੋਰਚਾ ਸੀ। ਖ਼ੈਰ ਸੋਚਾਂ ਤੇ ਸੁਪਨਿਆਂ ਉੱਤੇ ਤਾਂ ਕੋਈ ਰੋਕ ਨਹੀਂ, ਨਾਲੇ ਮੇਰੀ ਪ੍ਰਤੀਬੱਧਤਾ ਤਾਂ ਇਹ ਰਹੀ ਕਿ ਜੋ ਕਿਹਾ ਉਹ ਕਰ ਕੇ ਦਿਖਾਇਆ। ਖ਼ੈਰ! ਉਥੋਂ ਖਾਣਾ ਖਾਧਾ ਤੇ ਆਪਣੀ ਮੰਜ਼ਿਲ ਵੱਲ ਅੱਗੇ ਚੱਲ ਪਏ। ਆਰਾਮ ਨਾਲ ਸਫਰ ਕਰਦਿਆਂ ਦਿਨ ਢਲੇ, ਸ਼ਾਮ ਪਏ ਘਰ ਪਹੁੰਚੇ। ਮਾਪਿਆਂ ਤੇ ਹੋਰ ਨੇੜਲਿਆਂ ਨਵੀਂ ਜ਼ਿੰਦਗੀ ਲੈ ਘਰ ਪਹੁੰਚਣ 'ਤੇ ਬੜਾ ਸਵਾਗਤ ਕੀਤਾ। ਸਭ ਦੇ ਚਿਹਰਿਆਂ ਤੇ ਪਸਰੀ ਖੁਸ਼ੀ ਮੇਰੇ ਸਵਾਗਤ ਦਾ ਸੰਦੇਸ਼ ਦੇ ਰਹੀ ਸੀ। ਹਾਲਾਂਕਿ ਮੇਰੀ ਪਛਾਣ ਬਦਲ ਚੁੱਕੀ ਸੀ। ਢਾਂਚਾ ਭਾਵੇਂ ਉਹੀ ਸੀ, ਬਲ ਨਾ ਰਹਿਣ ਕਰਕੇ ਕੁਝ ਬਦਲਿਆ ਹੋਇਆ ਜ਼ਰੂਰ ਸੀ, ਲੇਕਿਨ ਰੂਹ ਨਵਿਆ ਗਈ ਸੀ ਜੋ ਪਹਿਲਾਂ ਨਾਲੋਂ ਵੱਧ ਜੋਸ਼ੀਲੀ, ਸੁਪਨੀਲੀ ਅਤੇ ਦੂਰ-ਅੰਦੇਸ਼ੀ ਹੋ ਗਈ ਸੀ।

## ਨਵੀਂ ਜ਼ਿੰਦਗੀ, ਨਵੇਂ ਪੈਂਤੜੇ

ਤਕਰੀਬਨ ਸਵਾ ਮਹੀਨਾ ਜਣੇਪਾ ਕੱਟਣ ਵਾਂਗ ਦਿੱਲੀ ਵਿਚ ਬਿਤਾ ਕੇ ਮੁੜ ਘਰ ਪਰਤੇ ਸਾਂ, ਪਹਿਲੇ ਸਮਿਆਂ ਵਾਂਗ ਇਹ ਸਮਾਂ ਵੀ ਅਸੀਂ ਦੋਹਾਂ ਜੀਆਂ ਇੱਕਲਿਆਂ ਹੀ ਦਿਲੀ ਦੇ ਏਮਜ਼ ਵਿਚ ਕੱਟਿਆ। ਘਰ,ਪਰਿਵਾਰ, ਬੱਚੇ ਸਭ ਨੂੰ ਅਤੇ ਸਭ ਦੀ ਚਿੰਤਾ ਨੂੰ ਇਕ ਪਾਸੇ ਰੱਖ ਕੇ ਕੇਵਲ 'ਤੇ ਕੇਵਲ ਆਪਣੀ ਜ਼ਿੰਦਗੀ ਦੀ ਜੰਗ ਲੜ ਕੇ ਵਾਪਸ ਪਰਤੇ ਸਾਂ। ਘਰੋਂ 7 ਮਈ 2007 ਨੂੰ ਜਾ ਕੇ 14 ਜੂਨ 2007 ਨੂੰ ਮੁੜ ਘਰ ਪਰਤੇ ਸਾਂ। ਮੇਰਾ ਜਨਮ ਮੇਰੇ ਸਾਰੇ ਸਰਟੀਫੀਕੇਟਾਂ ਵਿਚ 14 ਜੂਨ 1962 ਦਰਜ ਹੈ ਜਦਕਿ ਮਾਤਾ ਜੀ ਦਾ ਕਹਿਣਾ ਹੈ ਕਿ ਮੇਰਾ ਜਨਮ ਕੱਤਕ ਦੀ ਪੂਰਨਮਾਸ਼ੀ ਤੋਂ ਤਿੰਨ ਦਿਨ ਪਹਿਲਾਂ ਦਾ ਹੈ। 2007, 14 ਜੂਨ ਨੂੰ ਜ਼ੀਰੋ ਸਮੇਂ ਤੋਂ ਸ਼ੁਰੂ ਕਰਕੇ ਵਾਪਿਸ ਆਉਣ ਨਾਲ ਮੇਰਾ ਜਨਮ 14 ਜੂਨ ਹੀ ਤਸਦੀਕ ਹੋ ਗਿਆ। ਇਹ ਮੇਰਾ ਦੂਸਰਾ ਜਨਮ ਸੀ, ਜਿਸ ਦਾ ਪਲ ਪਲ ਮੈਂ ਸਾਖ਼ਸ਼ੀ ਸਾਂ। ਪਤਾ ਨਹੀਂ ਕੁਦਰਤ ਵੱਲੋਂ ਇਹ 14 ਜੂਨ ਤਸਦੀਕ ਕਰਨ ਲਈ ਹੀ ਐਡਾ ਵੱਡਾ ਪ੍ਰਪੰਚ ਰਚਿਆ ਗਿਆ। ਬੜਾ ਕੁਝ ਬਦਲਿਆ ਬਦਲਿਆ ਲੱਗ ਰਿਹਾ ਸੀ ਲੇਕਿਨ ਹੈ ਤਾਂ ਉਹੀ ਸੀ ਜੋ ਛੱਡ ਕੇ ਗਏ ਸਾਂ। ਮੇਰੀ ਬਦਲੀ ਸੂਰਤ ਨੂੰ ਸਾਰੇ ਬੜੇ ਅਜੀਬ ਢੰਗ ਨਾਲ, ਬਦਲੀਆਂ ਨਜ਼ਰਾਂ ਨਾਲ ਤੱਕ ਰਹੇ ਸਨ, ਇਕ ਤਾਂ ਸਿਰ ਤੇ ਦਾਹੜੀ ਦੇ ਵਾਲ ਪੂਰਨ ਭਾਂਤ ਸਫਾਚੱਟ ਹੋ ਗਏ ਸਨ, ਦੂਸਰਾ ਸੋਜਿਸ਼ ਨੇ ਹੁਲੀਆ ਵਿਗਾੜਿਆ ਹੋਇਆ ਸੀ। ਇਕ ਵਾਕਯਾ ਹੈ ਕਿ ਮੇਰੇ ਜਗੀਰੋ ਭੂਆ ਜੀ ਮੈਨੂੰ ਮਿਲਣ 'ਤੇ ਖਬਰ ਲੈਣ ਘਰ ਆਏ। ਕੀ ਦੇਖਦਾ ਹਾਂ ਕਿ ਦਰਵਾਜ਼ੇ ਤੋਂ ਦਾਖ਼ਿਲ ਹੋ ਕੇ ਮਾਤਾ ਜੀ ਕੋਲ ਬੈਠ ਗਏ, ਸਾਹਮਣੇ ਮੈਂ ਬੈਠਾ ਸਾਂ, ਆਰਾਮ ਕੁਰਸੀ ਉੱਤੇ, ਉਨ੍ਹਾਂ ਮੈਨੂੰ ਨਾ ਪਛਾਣਿਆਂ ਤੇ ਨਾ ਹੀ ਬੁਲਾਇਆ। ਮਾਤਾ ਜੀ ਨੂੰ ਪੁੱਛਦੇ ਲਖਬੀਰ ਕਿੱਥੇ ਹੈ। ਉਹ ਕਹਿੰਦੇ ਸਾਹਮਣੇ ਕਮਰੇ 'ਚ ਨਹੀਂ ਬੈਠਾ ਤਾਂ ਮੇਰੇ ਭੂਆ ਜੀ ਕਹਿੰਦੇ, "ਨਹੀਂ, ਉਥੇ ਤਾਂ ਕੋਈ ਹੋਰ ਭਾਈ ਬੈਠਾ ਹੈ।"

ਇੰਨਾ ਬੇਪਛਾਣ ਹੋ ਗਿਆ ਸਾਂ ਮੈਂ। ਸਰੀਰ ਦਾ ਸੁਰੱਖਿਆ ਪ੍ਰਬੰਧ ਬਹੁਤ ਕਮਜ਼ੋਰ ਹੋਣ ਕਰਕੇ ਆਮ ਮੇਲਜੋਲ ਦੀ ਮਨ੍ਹਾਂਈ ਸੀ। ਸਵੇਰੇ-ਸ਼ਾਮ ਇਕੱਲੇ ਕੁਝ ਸਮੇਂ ਲਈ ਬਾਹਰ ਨਿਕਲਦਾ ਸਾਂ, ਮੂੰਹ 'ਤੇ ਪੱਟੀ, ਸਾਹ ਪੁਣ ਕੇ ਲੈਣਾ। ਪਾਣੀ ਉਬਾਲ ਕੇ ਤੇ ਪੁਣ-ਛਾਣ ਕੇ ਪੀਣਾ। ਖਾਣ ਦੀਆਂ ਵਸਤਾਂ ਦਾ ਖਾਸ ਜਾਬਤਾ ਪਾਲਣਾ। ਇਸ ਸਭ ਕਾਸੇ ਨੂੰ ਨੇਮ ਨਾਲ ਕਰਨਾ ਹੁੰਦਾ ਸੀ। ਇੰਨਾ ਨਾਜ਼ੁਕ ਦੌਰ ਦੇਖਿਆ ਹੋਇਆ ਸੀ ਕਿ ਇਕ-ਇਕ ਪਲ ਫੂਕ-ਫੂਕ ਕੇ ਪੈਰ ਰਖਦਿਆਂ ਬਿਤਾਇਆ ਜਾ ਰਿਹਾ ਸੀ। ਜ਼ਿੰਦਗੀ ਬਦਲਦੀ ਹੈ। ਜ਼ਿੰਦਗੀ ਦੇ ਬਦਲਾਅ ਕਾਰਨ ਸਮਾਂ ਔਖਾ-ਔਖਾ ਲਗਦਾ ਸੀ। ਸਮਾਂ ਕਦੀ ਜਲਦੀ ਤੇ ਕਦੀ ਹੌਲੀ ਬੀਤਦਾ ਜਾਪਦਾ ਹੈ ਲੇਕਿਨ ਸਮੇਂ ਦੀ ਚਾਲ ਤੇ ਕਦੀ ਨਹੀਂ ਬਦਲਦੀ। ਸਮਾਂ ਨਿਰੰਤਰ ਇਕੋ ਚਾਲੇ ਚਲਦਾ ਰਹਿੰਦਾ ਹੈ। ਜਲਦੀ ਆਮ ਵਰਗਾ ਹੋਣ ਲਈ ਮੈਂ ਖੁਰਾਕ ਪੱਖੋਂ ਨਾ ਅਣਗਹਿਲੀ ਕਰਦਾ ਤੇ ਨਾ ਹੀ ਸੁਆਦਾਂ ਪਿਛੇ ਜਾਂਦਾ। ਸਭ ਕੁਝ ਕੌੜਾ-ਕੁਸੈਲਾ ਸੁਆਦ ਨਾਲ ਹੀ ਖਾ ਜਾਂਦਾ ਸੀ। ਸਤੰਬਰ 'ਚ ਮੁੜ ਕੇ ਏਮਜ਼ ਰੀਵਿਊ ਲਈ ਗਿਆ। ਸੂਖ਼ਮ ਟੈਸਟ ਹੋਏ। ਡਾਕਟਰਾਂ ਵਲੋਂ ਸਾਰੀਆਂ ਰੀਪੋਰਟਾਂ ਦੇ ਨਿਰੀਖਣ ਤੋਂ ਬਾਅਦ ਖੁਸ਼ਖਬਰੀ ਇਹ ਮਿਲੀ ਕਿ ਬੋਨ ਮੈਰੋ ਟਰਾਂਸਪਲਾਂਟ ਦੇ ਨਤੀਜੇ ਵਜੋਂ ਮੈਨੂੰ 100 ਪ੍ਰਤੀਸ਼ਤ ਰੀਮਿਸ਼ਨ ਮਿਲ ਗਈ ਭਾਵ ਕੈਂਸਰ ਸਰੀਰ ਵਿਚੋਂ ਖਤਮ ਹੋ ਗਿਆ।

ਇਹ ਬਹੁਤ ਵੱਡੀ ਗੱਲ ਸੀ। ਮੇਰੇ ਲਈ ਪਰਿਵਾਰ ਲਈ ਤੇ ਮੇਰੇ ਸ਼ੁਭਚਿੰਤਕਾਂ ਲਈ ਖੁਸ਼ੀ ਦੀ ਖਬਰ ਸੀ। ਡਾਕਟਰਾਂ ਦੇ ਕਹਿਣ ਮੁਤਾਬਕ, ਇਸ ਕੈਂਸਰ ਦਾ ਕੋਈ ਭਰੋਸਾ ਨਹੀਂ, ਇਸ ਕਰਕੇ ਇਲਾਜ਼ ਪੂਰਨ ਭਾਂਤ ਬੰਦ ਨਹੀਂ ਕੀਤਾ ਜਾ ਸਕਦਾ। ਸਗੋਂ ਸਮੁਚੇ ਇਲਾਜ਼ ਦਾ ਚੌਥਾ ਹਿੱਸਾ ਦਵਾਈਆਂ ਜ਼ਾਰੀ ਹੀ ਰੱਖਣੀਆਂ ਹੋਣਗੀਆਂ। ਦਿੱਲੀ ਤੋਂ ਵਾਪਸ ਆ ਕੇ ਦਵਾਈਆਂ, ਖਾਣ-ਪੀਣ ਤੇ ਰੱਖ-ਰਖਾਓ ਪ੍ਰਤੀ ਖਾਸ ਖਿਆਲ ਰੱਖਦਿਆਂ ਮੈਂ ਸਾਰਾ ਕੰਮ ਕਾਰ ਸ਼ੁਰੂ ਕਰ ਦਿਤਾ। ਸਤੰਬਰ 2007 ਤੱਕ ਸਿਰ ਅਤੇ ਦਾੜ੍ਹੀ ਵਾਲ ਫਿਰ ਤੋਂ ਆਉਣੇ ਸ਼ੁਰੂ ਹੋ ਗਏ।

ਚਲਦਾ...

# ਰਾਮਪੁਰਾ ਫੂਲ ਵਿਖੇ ਨਾਮਧਾਰੀ ਸਪੋਰਟਸ ਅਕਾਦਮੀ ਦਾ ਉਦਘਾਟਨ

**-ਡਾ. ਲਖਵੀਰ ਸਿੰਘ**



ਬੱਚਿਆਂ ਅਤੇ ਨੌਜਵਾਨਾਂ ਨੂੰ ਪੜ੍ਹਾਈ ਦੇ ਨਾਲ ਨਾਲ ਖੇਡਾਂ ਵੱਲ ਉਤਸ਼ਾਹਿਤ ਕਰਨ ਲਈ ਨਾਮਧਾਰੀ ਸੰਪ੍ਰਦਾ ਵੱਲੋਂ ਵੱਡੇ ਉਪਰਾਲੇ ਕੀਤੇ ਜਾ ਰਹੇ ਹਨ। ਹਾਜਰਾ ਹਜ਼ੂਰ ਪਾਤਿਸ਼ਾਹ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਹੋਰਨਾਂ ਇਲਾਕਿਆਂ ਦੇ ਨਾਲ ਨਾਲ ਮਾਲਵੇ ਇਲਾਕੇ ਤੇ ਵੀ ਵਿਸ਼ੇਸ਼ ਬਖਸ਼ਿਸ਼ਾਂ ਕੀਤੀਆਂ ਹਨ। ਵਿਸ਼ਵ ਪ੍ਰਸਿੱਧ ਨਾਮਧਾਰੀ ਸਪੋਰਟਸ ਅਕਾਦਮੀ ਸ੍ਰੀ ਭੈਣੀ ਸਾਹਿਬ ਵੱਲੋਂ ਰਾਮਪੁਰਾ ਫੂਲ ਵਿਖੇ ਉਪਰੋਕਤ ਅਕਾਦਮੀ ਦਾ ਸਬ ਸੈਂਟਰ ਖੁਲ੍ਹਣ ਨਾਲ ਇਲਾਕੇ ਵਿੱਚ ਅਤਿਅੰਤ ਖੁਸ਼ੀ ਮਹਿਸੂਸ ਕੀਤੀ ਜਾ ਰਹੀ ਹੈ।



ਰਾਮਪੁਰਾ ਫੂਲ ਦੇ ਸ਼ਹਿਰੀ ਖੇਡ ਗਰਾਉਂਡ ਵਿੱਚ 10 ਦਸੰਬਰ ਨੂੰ "ਨਾਮਧਾਰੀ ਸਪੋਰਟਸ ਅਕਾਦਮੀ ਰਾਮਪੁਰਾ ਫੂਲ'' ਦੀ ਸ਼ੁਰੂਆਤ ਨਾਮਧਾਰੀ ਵਿਦਿਅਕ ਜੱਥਾ ਰਾਮਪੁਰਾ ਫੂਲ ਦੇ ਨੌਜਵਾਨਾਂ ਵੱਲੋਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਦਾਸ ਕਰਕੇ ਕੀਤੀ ਗਈ। ਸਪੋਰਟਸ ਅਕਾਦਮੀ ਦਾ ਉਦਘਾਟਨ ਯੂਰਪ ਦੇ ਅੰਤਰਰਾਸ਼ਟਰੀ ਫੁੱਟਬਾਲ ਕੋਚ ਮਾਰਕੋ ਸਰਬੀਅਨ ਨੇ ਰਿਬਨ ਕੱਟ ਕੇ ਕੀਤਾ। ਇਸ ਸਮੇਂ ਨਾਮਧਾਰੀ ਸਪੋਰਟਸ ਵਿੰਗ ਸ੍ਰੀ ਭੈਣੀ ਸਾਹਿਬ ਦੇ ਮੈਨੇਜਰ ਅੰਤਰਰਾਸ਼ਟਰੀ ਖਿਡਾਰੀ ਸ੍. ਸ਼ੇਰ ਸਿੰਘ ਨੇ ਖਿਡਾਰੀਆਂ ਨੂੰ ਸੰਬੋਧਨ ਕਰਦਿਆਂ ਆਖਿਆ ਕਿ ਸਮਾਜ ਦੇ ਚੰਗੇਰੇ ਭਵਿੱਖ ਲਈ ਖੇਡਾਂ ਬੱਚਿਆਂ ਦੇ ਜੀਵਨ ਦਾ ਪ੍ਰਮੁੱਖ ਭਾਗ ਹੋਣੀਆਂ ਚਾਹੀਆਂ ਹਨ। ਉਹਨਾਂ ਬੱਚਿਆਂ ਨੂੰ ਆਖਿਆ ਕਿ ਸਖ਼ਤ ਮਿਹਨਤ ਕਰੋ, ਫਿਰ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ ਤੇ ਪ੍ਰਾਪਤੀਆਂ ਕਰੋ। ਸਮੇਂ-ਸਮੇਂ ਤੁਹਾਡੇ ਮਨਪ੍ਰਚਾਵੇ ਲਈ ਅਤੇ ਇਤਿਹਾਸਕ ਜਾਣਕਾਰੀਆਂ ਲਈ ਟੂਰ ਪ੍ਰੋਗਰਾਮ ਵੀ ਉਲੀਕੇ ਜਾਣਗੇ। ਇਸ ਸਮੇਂ ਨਾਮਧਾਰੀ ਸਪੋਰਟਸ ਅਕਾਦਮੀ ਸ੍ਰੀ ਭੈਣੀ ਸਾਹਿਬ ਦੇ ਵਿਸ਼ੇਸ਼ਗ ਸ. ਸ਼ਮਸ਼ੇਰ ਸਿੰਘ, ਸ. ਹਰਪ੍ਰੀਤ ਸਿੰਘ ਸ੍ਰੀ ਭੈਣੀ ਸਾਹਿਬ ਵੀ ਨਾਲ ਸਨ। ਸਪੋਰਟਸ ਅਕਾਦਮੀ ਸ੍ਰੀ ਭੈਣੀ ਸਾਹਿਬ ਵੱਲੋਂ ਰਾਮਪੁਰਾ ਫੂਲ ਸਬ ਸੈਂਟਰ ਲਈ ਚੁਣੇ ਫੁੱਟਬਾਲ ਕੋਚ ਅਤੇ ਉੱਘੇ ਲੇਖਕ ਮਨਿੰਦਰ ਧਨੌਲਾ ਨੇ ਫੁੱਟਬਾਲ ਖਿਡਾਰੀ ਪੇਲੇ ਦੀ ਗੱਲ ਕਰਦਿਆਂ ਖਿਡਾਰੀਆਂ ਨੂੰ ਆਖਿਆ ਕਿ ਕੋਈ ਵੀ ਖਿਡਾਰੀ ਸਖ਼ਤ ਮਿਹਨਤ ਅਤੇ ਲਗਨ ਨਾਲ ਵੱਡੀਆਂ ਪ੍ਰਾਪਤੀਆਂ ਕਰ ਸਕਦਾ ਹੈ। ਇਸ ਸਮੇਂ ਡਾ. ਲਖਵੀਰ ਸਿੰਘ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕੀਤਾ। ਨਾਮਧਾਰੀ ਵਿਦਿਅਕ ਜੱਥਾ ਰਾਮਪੁਰਾ ਫੂਲ ਦੇ ਨੌਜਵਾਨਾਂ ਨੇ ਦੱਸਿਆ ਕਿ 8 ਤੋਂ 13 ਸਾਲ ਦੀ ਉਮਰ ਦਾ ਕੋਈ ਵੀ ਲੜਕਾ ਫੁੱਟਬਾਲ ਕੋਚਿੰਗ ਲਈ ਆਪਣੀ ਰਜਿਸ਼ਟ੍ਰੇਸ਼ਨ ਕਰਵਾ ਸਕਦਾ ਹੈ। ਖਿਡਾਰੀਆਂ ਦੀ ਕੋਚਿੰਗ ਹਰ ਤਰ੍ਹਾਂ ਨਾਲ ਮੁਫਤ ਹੋਵੇਗੀ।



ਰਾਮਪੁਰਾ ਫੂਲ ਦੇ ਸਬ ਸੈਂਟਰ ਲਈ ਸਪੋਰਟਸ ਅਕਾਦਮੀ ਸ੍ਰੀ ਭੈਣੀ ਸਾਹਿਬ ਵੱਲੋਂ ਖਿਡਾਰੀਆਂ ਲਈ ਫੁੱਟਬਾਲਾਂ, ਟੀ. ਸ਼ਰਟਾਂ ਅਤੇ ਹੋਰ ਲੋੜੀਂਦਾ ਸਮਾਨ ਵੀ ਭੇਂਟ ਕੀਤਾ ਗਿਆ। ਪਹਿਲੇ ਹੀ ਦਿਨ 60 ਰਜਿਸ਼ਟ੍ਰੇਸ਼ਨਾਂ ਹੋਈਆਂ। ਖਿਡਾਰੀਆਂ ਦੀਆਂ ਤਿੰਨ ਟੀਮਾਂ ਬਣਾ ਦਿੱਤੀਆਂ ਗਈਆਂ ਹਨ। ਇਸ ਉਦਘਾਟਨੀ ਸਮਾਗਮ ਵਿੱਚ ਸ਼ਹਿਰ ਨਿਵਾਸੀਆਂ ਤੋਂ ਇਲਾਵਾ ਉਚੇਚੇ ਤੌਰ ਤੇ ਸੰਤ ਗੁਰਮੇਲ ਸਿੰਘ, ਸੰਤ ਰਣਜੀਤ ਸਿੰਘ, ਸਤਵੰਤ ਸਿੰਘ ਬਾਬਾ, ਮਨਪ੍ਰੀਤ ਮਨੀ, ਸਿਕੰਦਰ ਸਿੰਘ ਖਹਿਰਾ ਅਤੇ ਮਾਲਵਾ ਸਪੋਰਟਸ ਕਲੱਬ ਰਾਮਪੁਰਾ ਫੂਲ ਦੇ ਨੌਜਵਾਨ ਵੀ ਹਾਜ਼ਰ ਸਨ।

ਰਾਮਪੁਰਾ ਫੂਲ (ਬਠਿੰਡਾ)
ਸੰਪਰਕ: 98768-50680

# ਭਾਸ਼ਾ ਵਿਭਾਗ ਵੱਲੋਂ 18 ਵੱਖ-ਵੱਖ ਵਰਗਾਂ ਲਈ ਸਾਹਿਤ ਰਤਨ ਅਤੇ ਸ਼੍ਰੋਮਣੀ ਪੁਰਸਕਾਰਾਂ ਦਾ ਐਲਾਨ

ਭਾਸ਼ਾ ਵਿਭਾਗ, ਪੰਜਾਬ ਵੱਲੋਂ ਸਾਹਿਤ ਅਤੇ ਕਲਾ ਦੇ 18 ਵੱਖ-ਵੱਖ ਵਰਗਾਂ ਲਈ ਸਾਹਿਤ ਰਤਨ ਅਤੇ ਸ਼੍ਰੋਮਣੀ ਪੁਰਸਕਾਰਾਂ ਦਾ ਐਲਾਨ ਕਰ ਦਿੱਤਾ ਗਿਆ ਹੈ। ਪੰਜਾਬ ਦੇ ਉਚੇਰੀ ਸਿੱਖਿਆ ਤੇ ਭਾਸ਼ਾ ਮੰਤਰੀ ਸ. ਤ੍ਰਿਪਤ ਰਾਜਿੰਦਰ ਸਿੰਘ ਬਾਜਵਾ ਦੀ ਪ੍ਰਧਾਨਗੀ 'ਚ ਪੰਜਾਬ ਭਵਨ ਚੰਡੀਗੜ ਵਿਖੇ ਹੋਈ ਰਾਜ ਸਲਾਹਕਾਰ ਬੋਰਡ ਦੀ ਮੀਟਿੰਗ 'ਚ ਇਨਾਂ ਪੁਰਸਕਾਰਾਂ ਦਾ ਫੈਸਲਾ ਕੀਤਾ ਗਿਆ।

ਉਚੇਰੀ ਸਿੱਖਿਆ ਮੰਤਰੀ ਸ. ਤ੍ਰਿਪਤ ਬਾਜਵਾ ਨੇ ਸਮੂਹ ਪੁਰਸਕਾਰ ਜੇਤੂਆਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਸਾਹਿਤਕਾਰ ਤੇ ਲੇਖਕ ਸਾਡੇ ਸਮਾਜ ਦਾ ਸਰਮਾਇਆ ਹਨ। ਉਨ੍ਹਾਂ ਆਸ ਪ੍ਰਗਟਾਈ ਕਿ ਸਾਹਿਤਕਾਰ ਸਮਾਜ ਨੂੰ ਸੇਧ ਦੇਣਗੇ ਅਤੇ ਨਰੋਏ ਸਮਾਜ ਦੀ ਉਸਾਰੀ ਲਈ ਆਪਣਾ ਵਡਮੁੱਲਾ ਯੋਗਦਾਨ ਨਿਰੰਤਰ ਜਾਰੀ ਰੱਖਣਗੇ।

ਪੰਜਾਬੀ ਸਾਹਿਤ ਰਤਨ ਸਾਲ 2015 ਲਈ ਓਮ ਪ੍ਰਕਾਸ਼ ਗਾਸੋ, 2016 ਲਈ ਗੁਰਭਜਨ ਭੁੱਲਰ, 2017 ਲਈ ਗੁਲਜ਼ਾਰ ਸਿੰਘ ਸੰਧੂ, 2018 ਲਈ ਫ਼ਖ਼ਰ ਜ਼ਮਾਨ, 2019 ਲਈ ਡਾ. ਤੇਜਵੰਤ ਮਾਨ ਅਤੇ 2020 ਲਈ ਡਾ. ਬਰਜਿੰਦਰ ਸਿੰਘ ਹਮਦਰਦ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਸਾਹਿਤਕਾਰ ਸਾਲ 2015 ਲਈ ਜੋਗਿੰਦਰ ਸਿੰਘ ਕੈਰੋਂ, 2016 ਲਈ ਤਾਰਨ ਗੁਜ਼ਰਾਲ, 2017 ਲਈ ਕੇ ਐਲ ਗਰਗ, 2018 ਲਈ ਅਤਰਜੀਤ ਸਿੰਘ, 2019 ਲਈ ਕਿਰਪਾਲ ਕਜ਼ਾਕ ਅਤੇ 2020 ਲਈ ਡਾ. ਮਨਮੋਹਨ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਹਿੰਦੀ ਸਾਹਿਤਕਾਰ ਸਾਲ 2015 ਲਈ ਵਿਨੋਦ ਸ਼ਾਹੀ, 2016 ਲਈ ਸੁਖਵਿੰਦਰ ਕੌਰ ਬਾਠ, 2017 ਲਈ ਰਾਜੀ ਸੇਠ, 2018 ਲਈ ਬਲੀ ਸਿੰਘ ਚੀਮਾ, 2019 ਲਈ ਅਜੈ ਸ਼ਰਮਾ ਅਤੇ 2020 ਲਈ ਡਾ. ਕੀਰਤੀ ਕੇਸਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਉਰਦੂ ਸਾਹਿਤਕਾਰ ਸਾਲ 2015 ਲਈ ਮੁਹੰਮਦ ਫਯਾਜ਼ ਫਾਰੂਕੀ, 2016 ਲਈ ਨਦੀਮ ਅਹਿਮਦ ਨਦੀਮ, 2017 ਲਈ ਟੀ ਐਨ ਰਾਜ, 2018 ਲਈ ਬੀ. ਡੀ. ਕਾਲੀਆ ਹਮਦਮ, 2019 ਲਈ ਮੁਹੰਮਦ ਬਸ਼ੀਰ ਅਤੇ 2020 ਲਈ ਰਹਿਮਾਨ ਅਖ਼ਤਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਸੰਸਕ੍ਰਿਤ ਸਾਹਿਤਕਾਰ ਸਾਲ 2015 ਲਈ ਰਮਾ ਕਾਂਤ ਅੰਗਰੀਸ਼, 2016 ਲਈ ਵੇਦ ਪ੍ਰਕਾਸ਼ ਉਪਾਧਿਆ, 2017 ਲਈ ਦਾਮੋਦਰ ਝਾਅ, 2018 ਲਈ ਕਨਹਈਆ ਲਾਲ ਪਰਾਸ਼ਰ, 2019 ਲਈ ਵਰਿੰਦਰ ਅਲੰਕਾਰ ਅਤੇ 2020 ਲਈ ਡਾ. ਸ਼ਰਨ ਕੌਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਕਵੀ ਸਾਲ 2015 ਲਈ ਸੰਤੋਖ ਸਿੰਘ ਸ਼ਹਰਯਾਰ, 2016 ਲਈ ਮਨਜੀਤ ਇੰਦਰਾ, 2017 ਲਈ ਡਾ. ਰਵਿੰਦਰ ਬਟਾਲਾ, 2018 ਲਈ ਜਸਵੰਤ ਜ਼ਫ਼ਰ, 2019 ਲਈ ਬਲਵਿੰਦਰ ਸਿੰਘ ਸੰਧੂ ਅਤੇ 2020 ਲਈ ਸ਼੍ਰਿਗੀ ਰਾਮ ਅਰਸ਼ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਆਲੋਚਕ/ਖੋਜ ਸਾਹਿਤਕਾਰ ਸਾਲ 2015 ਲਈ ਡਾ. ਸਤਿੰਦਰ ਸਿੰਘ, 2016 ਲਈ ਬਲਦੇਵ ਸਿੰਘ ਚੀਮਾ, 2017 ਲਈ ਅਮਰਜੀਤ ਗਰੇਵਾਲ, 2018 ਲਈ ਡਾ ਧਨਵੰਤ ਕੌਰ, 2019 ਲਈ ਡਾ. ਸੁਖਦੇਵ ਸਿੰਘ ਸਿਰਸਾ ਅਤੇ 2020 ਲਈ ਸੁਰਿੰਦਰ ਕੁਮਾਰ ਦਵੇਸ਼ਵਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਗਿਆਨ ਸਾਹਿਤਕਾਰ ਪੁਰਸਕਾਰ ਸਾਲ 2015 ਲਈ ਡਾ. ਮਦਨ ਲਾਲ ਹਸੀਜਾ, 2016 ਲਈ ਹਰਪਾਲ ਸਿੰਘ ਪੰਨੂੰ, 2017 ਲਈ ਡਾ. ਅਨੂਪ ਸਿੰਘ, 2018 ਲਈ ਡਾ. ਗਿਆਨ ਸਿੰਘ, 2019 ਲਈ ਡਾ. ਗੁਰਸ਼ਰਨ ਕੌਰ ਜੱਗੀ ਅਤੇ 2020 ਲਈ ਨਿੰਦਰ ਘੁਗਿਆਣਵੀ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਵਿਦੇਸ਼ੀ) ਸਾਲ 2015 ਲਈ ਸਾਧੂ ਸਿੰਘ ਬਿਗ, 2016 ਲਈ ਇਕਬਾਲ ਮਾਹਿਲ, 2017 ਲਈ ਹਰਜੀਤ ਅਟਵਾਲ, 2018 ਲਈ ਰਵਿੰਦਰ ਸਹਿਰਾਅ, 2019 ਲਈ ਸੁਖਵਿੰਦਰ ਕੰਬੋਜ ਅਤੇ 2020 ਲਈ ਐਸ. ਬਲਵੰਤ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਸਾਹਿਤਕਾਰ (ਪੰਜਾਬੋਂ ਬਾਹਰ) ਸਾਲ 2015 ਲਈ ਡਾ. ਜਸਪਾਲ ਸਿੰਘ , 2016 ਲਈ ਡਾ. ਜਗਬੀਰ ਸਿੰਘ, 2017 ਲਈ ਜੀ ਡੀ ਚੌਧਰੀ, 2018 ਲਈ ਸੁਵਰਨ ਸਿੰਘ ਵਿਰਕ, 2019 ਲਈ ਬਰਜਿੰਦਰ ਚੌਹਾਨ ਅਤੇ 2020 ਲਈ ਡਾ. ਰਵੀ ਰਵਿੰਦਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਬਾਲ ਸਾਹਿਤ ਲੇਖਕ ਸਾਲ 2015 ਲਈ ਅਵਤਾਰ ਸਿੰਘ ਦੀਪਕ, 2016 ਲਈ ਹਰਬੰਸ ਸਿੰਘ ਚਾਵਲਾ, 2017 ਲਈ ਕਰਨੈਲ ਸਿੰਘ ਸੋਮਲ, 2018 ਲਈ ਕੁਲਬੀਰ ਸਿੰਘ ਸੂਰੀ, 2019 ਲਈ ਤੇਜਿੰਦਰ ਹਰਜੀਤ ਅਤੇ 2020 ਲਈ ਬਲਜਿੰਦਰ ਮਾਨ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਪੱਤਰਕਾਰ ਸਾਲ 2015 ਲਈ ਕੁਲਦੀਪ ਸਿੰਘ ਬੇਦੀ, 2016 ਲਈ ਹਰਬੀਰ ਸਿੰਘ ਭੰਵਰ, 2017 ਲਈ ਸੁਰਿੰਦਰ ਸਿੰਘ ਤੇਜ, 2018 ਲਈ ਚਰਨਜੀਤ ਸਿੰਘ ਭੁੱਲਰ, 2019 ਲਈ

ਦਵਿੰਦਰ ਪਾਲ ਅਤੇ 2020 ਲਈ ਜਗੀਰ ਸਿੰਘ ਜਗਤਾਰ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ ਸਾਲ 2015 ਲਈ ਗੁਰਬਚਨ (ਫਿਲਹਾਲ), 2016 ਲਈ ਬਲਬੀਰ ਪਰਵਾਨਾ, 2017 ਲਈ ਪੂਨਮ ਪ੍ਰੀਤਲੜੀ, 2018 ਲਈ ਡਾ. ਹਰਜਿੰਦਰ ਵਾਲੀਆ, 2019 ਲਈ ਕੰਵਰਜੀਤ ਭੱਠਲ ਅਤੇ 2020 ਲਈ ਦਰਸ਼ਨ ਢਿੱਲੋਂ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਰਾਗੀ ਸਾਲ 2015 ਲਈ ਭਾਈ ਰਣਧੀਰ ਸਿੰਘ, 2016 ਲਈ ਭਾਈ ਨਰਿੰਦਰ ਸਿੰਘ, 2017 ਲਈ ਭਾਈ ਰਵਿੰਦਰ ਸਿੰਘ, 2018 ਲਈ ਭਾਈ ਮਨਿੰਦਰ ਸਿੰਘ ਸ੍ਰੀਨਗਰ ਵਾਲੇ, 2019 ਲਈ ਡਾ. ਜਸਬੀਰ ਕੌਰ ਅਤੇ 2020 ਲਈ ਭਾਈ ਗੁਰਮੇਲ ਸਿੰਘ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਢਾਡੀ/ਕਵੀਸ਼ਰ ਸਾਲ 2015 ਲਈ ਹੰਸ ਸਿੰਘ ਮਾਨੀਖੇੜਾ, 2016 ਲਈ ਜਗਦੇਵ ਸਿੰਘ ਛਾਜਲੀ, 2017 ਲਈ ਮੁਖਤਿਆਰ ਸਿੰਘ ਜ਼ਫ਼ਰ, 2018 ਲਈ ਫਜ਼ਲਦੀਨ ਲੋਹਟਬੱਧੀ, 2019 ਲਈ ਭਾਈ ਬਲਬੀਰ ਸਿੰਘ ਬੀਹਲਾ ਅਤੇ 2020 ਲਈ ਦਲਬਾਰਾ ਸਿੰਘ ਉੱਭਾ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਟੈਲੀਵਿਜ਼ਨ/ਰੇਡੀਓ/ਫਿਲਮ ਪੁਰਸਕਾਰ ਸਾਲ 2015 ਲਈ ਵਿਜੈ ਟੰਡਨ, 2016 ਲਈ ਕੁਲਵਿੰਦਰ ਬੁੱਟਰ, 2017 ਲਈ ਗਿਰਜਾ ਸ਼ੰਕਰ, 2018 ਲਈ ਸੁਰੇਸ਼ ਪੰਡਿਤ, 2019 ਲਈ ਬੀ ਐਨ ਸ਼ਰਮਾ ਅਤੇ 2020 ਲਈ ਪੁਨੀਤ ਸਹਿਗਲ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਨਾਟਕ/ਥੀਏਟਰ ਪੁਰਸਕਾਰ ਸਾਲ 2015 ਲਈ ਪ੍ਰਾਣ ਸੱਭਰਵਾਲ, 2016 ਲਈ ਕੈਲਾਸ਼ ਕੌਰ, 2017 ਲਈ ਨਵਨਿੰਦਰਾ ਬਹਿਲ, 2018 ਲਈ ਜਸਵੰਤ ਕੌਰ ਦਮਨ, 2019 ਲਈ ਡਾ. ਸਤੀਸ਼ ਕੁਮਾਰ ਵਰਮਾ ਅਤੇ 2020 ਲਈ ਡਾ. ਸਾਹਿਬ ਸਿੰਘ ਨੂੰ ਚੁਣਿਆ ਗਿਆ ਹੈ।

ਸ਼੍ਰੋਮਣੀ ਪੰਜਾਬੀ ਗਾਇਕ/ਸੰਗੀਤਕਾਰ ਸਾਲ 2015 ਲਈ ਚਰਨਜੀਤ ਆਹੂਜਾ, 2016 ਲਈ ਰਣਜੀਤ ਕੌਰ, 2017 ਲਈ ਸਰਦੂਲ ਸਿਕੰਦਰ, 2018 ਲਈ ਹਰਭਜਨ ਮਾਨ, 2019 ਲਈ ਪਾਲੀ ਦੇਤਵਾਲੀਆ ਅਤੇ 2020 ਲਈ ਮੇਜਰ ਸਿੰਘ ਨੂੰ ਚੁਣਿਆ ਗਿਆ ਹੈ।

ਅਦਾਰਾ ਵਰਿਆਮ ਪੁਰਸਕਾਰ ਪ੍ਰਾਪਤ ਕਰਨ ਵਾਲੀਆਂ ਸ਼ਖਸੀਅਤਾਂ ਨੂੰ ਵਧਾਈ ਦਿੰਦਾ ਹੈ।

---

## ਹੁੰਗਾਰਾ

ਸਤਿਕਾਰਯੋਗ ਡਾ. ਰਜਵੰਤ ਕੌਰ ਜੀ,

ਨਵੰਬਰ 2020 ਦਾ ਵਰਿਆਮ ਦਾ 'ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਕਾਸ਼-ਸ਼ਤਾਬਦੀ ਵਿਸ਼ੇਸ਼ ਅੰਕ' ਮਿਲਿਆ। ਇਸ ਮੈਗਜ਼ੀਨ ਦੀ ਖੂਬਸੂਰਤ ਦਿਖ ਵੇਖ ਕੇ ਬੜੀ ਹੀ ਪ੍ਰਸੰਨਤਾ ਹੋਈ। ਅੰਦਰਲੀਆਂ ਤਸਵੀਰਾਂ ਵੀ ਬੜੀਆਂ ਸ਼ਾਨਦਾਰ ਹਨ। ਨਵੀਂ ਗੱਲ ਕਿ ਹਰ ਲੇਖ, ਹਰ ਰਚਨਾ ਦੇ ਪੰਨੇ ਵੱਖੋ ਵੱਖ ਰੰਗਾਂ ਦੇ ਹਨ। ਕੁੱਲ ਮਿਲਾ ਕੇ ਬਹੁਤ ਵਧੀਆ ਲੱਗਿਆ।

ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੁਆਰਾ ਲਿਖੇ ਗਏ ਜਾਣਕਾਰੀ ਭਰਪੂਰ ਲੇਖ ਤੋਂ ਸ਼ੁਰੂਆਤ ਕੀਤੀ ਹੋਈ ਹੈ। ਡਾ. ਰਜਵੰਤ ਕੌਰ ਨੇ ਹਰ ਵਾਰ ਦੀ ਤਰ੍ਹਾਂ ਸੰਪਾਦਕੀ ਵਧੀਆ ਲਿਖੀ ਹੈ। ਸ੍ਰ. ਜਗਦੀਸ਼ ਸਿੰਘ ਵਰਿਆਮ ਦਾ ਬੜੀ ਮਿਹਨਤ ਨਾਲ ਲਿਖਿਆ ਯਾਤਰਾ-ਲੇਖ – 'ਅਖੀਂ ਡਿੱਠੀ ਯਾਤਰਾ – ਅਨੰਦਪੁਰ ਸਾਹਿਬ' ਪੜ੍ਹਦਿਆਂ ਲਗਦਾ ਹੈ ਜਿਵੇਂ ਅਸੀਂ ਨਾਲ-ਨਾਲ ਘੁੰਮ ਰਹੇ ਹੋਈਏ।

ਸਾਰੇ ਲੇਖ ਇਕ ਤੋਂ ਇਕ ਵਧੀਆ ਹਨ। ਸਰਵ ਸ੍ਰੀ ਤਾਰਾ ਸਿੰਘ ਅਨਜਾਣ, ਗੁਰਬਚਨ ਸਿੰਘ ਭੁੱਲਰ, ਸੁਵਰਨ ਸਿੰਘ ਵਿਰਕ, ਡਾ. ਸੁਖਦੇਵ ਸਿੰਘ ਸਿਰਸਾ, ਤਰਲੋਚਨ ਸਿੰਘ ਸਾਬਕਾ ਐਮ.ਪੀ., ਸੰਤ ਸਿੰਘ ਦਿੱਲੀ, ਗੁਰੁਬਚਨ ਸਿੰਘ ਨਾਮਧਾਰੀ, ਸੂਬਾ ਬਲਵਿੰਦਰ ਸਿੰਘ ਝੱਲ, ਸੂਬਾ ਸੁਖਵਿੰਦਰ ਕੌਰ ਰਾਣੀ, ਤਰਨਜੀਤ ਸਿੰਘ ਮੁੰਬਈ, ਡਾ. ਹਰਸ਼ਿੰਦਰ ਕੌਰ, ਉਸਤਾਦ ਹਰਭਜਨ ਸਿੰਘ, ਰਾਗੀ ਈਸ਼ਰ ਸਿੰਘ, ਪਰਮਜੀਤ ਸਿੰਘ ਨਿਊਤੇ, ਕੁਲਦੀਪ ਸਿੰਘ ਫਲੋਰਾ, ਦਵਿੰਦਰ ਸਿੰਘ ਗਿੱਲ, ਪੰ. ਰਾਜੇਸ਼ ਮਾਲਵੀਯਾ, ਹਰਜਿੰਦਰ ਸਿੰਘ ਰਾਗੀ, ਸੰਗਤ ਰਾਮ, ਅਨਜਾਣ ਸੱਗੂ ਯੂ.ਕੇ., ਸੁਖਵਿੰਦਰ ਸਿੰਘ ਲਾਇਲ, ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਤੇ ਸਵਿੰਦਰ ਸਿੰਘ ਨਾਮਧਾਰੀ ਆਦਿ ਸਭ ਨੇ ਬੜੀ ਮਿਹਨਤ ਨਾਲ ਲਿਖਿਆ ਹੈ।

ਸੂਬਾ ਸੁਖਵਿੰਦਰ ਕੌਰ (ਰਾਣੀ) ਦਾ ਲੇਖ ਡਾ. ਰਜਵੰਤ ਕੌਰ ਨੇ ਫੋਨ 'ਤੇ ਸੁਣ ਕੇ ਆਪ ਲਿਖਿਆ। ਕੁਝ ਲੇਖਾਂ ਦਾ ਹਿੰਦੀ ਅਤੇ ਅੰਗਰੇਜ਼ੀ ਤੋਂ ਪੰਜਾਬੀ 'ਚ ਅਨੁਵਾਦ ਕੀਤਾ ਅਤੇ ਵੱਧ ਤੋਂ ਵੱਧ ਵਿਦਵਾਨਾਂ ਦੀ ਹਾਜਰੀ ਆਪ ਮਿਹਨਤ ਕਰ ਕੇ ਲਗਵਾਈ।

ਸਾਰੀਆਂ ਕਵਿਤਾਵਾਂ, ਗੀਤ, ਜੋ ਛਪੇ ਹਨ, ਵਧੀਆ ਹਨ। ਹਿੰਦੀ ਅਤੇ ਅੰਗ੍ਰੇਜ਼ੀ ਦੀਆਂ ਰਚਨਾਵਾਂ ਵੀ ਅਨਮੋਲ ਹਨ। ਇਕ ਚੀਜ਼ ਜੋ ਮੈਨੂੰ ਕਾਫੀ ਰੜਕੀ ਹੈ, ਉਹ ਹੈ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੇ ਬੇਸ਼ਕੀਮਤੀ ਲੇਖ ਵਿਚਲੀਆਂ ਅੰਗ੍ਰੇਜ਼ੀ ਦੇ ਸ਼ਬਦਾਂ ਦੀਆਂ (ਤਕਨੀਕੀ) ਗਲਤੀਆਂ।

ਡਾ. ਰਜਵੰਤ ਕੌਰ ਏਨੀ ਮਿਹਨਤ ਨਾਲ ਤਿਆਰ ਕੀਤੇ ਗਏ ਵਰਿਆਮ ਦੇ ਇਸ ਸਪੈਸ਼ਲ ਅੰਕ ਦੀ ਪ੍ਰਕਾਸ਼ਨਾ ਕਰ ਕੇ ਪਾਠਕਾਂ ਦੇ ਹੱਥਾਂ ਤੀਕ ਪਹੁੰਚਾਉਣ ਲਈ ਵਧਾਈ ਦੇ ਪਾਤਰ ਹਨ। ਸਾਡੇ ਵੱਲੋਂ ਬਹੁਤ ਬਹੁਤ ਸ਼ਾਬਾਸ਼ !

-ਸੂਬਾ ਸੁਰਿੰਦਰ ਕੌਰ ਖਰਲ

# ਕਿਸਾਨਾਂ ਦੇ ਸਮਰਥਨ 'ਚ ਪਹੁੰਚੀਆਂ ਸ਼ਖਸੀਅਤਾਂ





















P.O. Regd. No. PB/JL-016/2018-2020 **WARYAM** Ladowali Road, Jalandhar -144001
Regd. RNI No. 26453/75 Revised Date of Publication - 25-12-2020 Total Pages -76 **Dec. 2020**
Date of Posting : 28-12-2020 **January-2021**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720